Banda Bahadur
By
Sant Singh Sekhon

ਪਹਿਲੀ ਵਾਰ : ਫਰਵਰੀ, 1985

ਕੀਮਤ : LBS Rs. 30

ਪ੍ਰਕਾਸ਼ਕ : ਸ: ਜੀਵਨ ਸਿੰਘ ਐਮ. ਏ.
ਲਾਹੌਰ ਬੁਕ ਸ਼ਾਪ,
2, ਲਾਜਪਤ ਰਾਇ ਮਾਰਕੀਟ,
ਲੁਧਿਆਣਾ।

ਮੁਦ੍ਰਕ : ਸ: ਜੀਵਨ ਸਿੰਘ ਐਮ. ਏ.
ਲਾਹੌਰ ਆਰਟ ਪ੍ਰੈਸ,
ਕਾਲਜ ਰੋਡ, ਲੁਧਿਆਣਾ।

# ਤਤਕਰਾ

ਨੋਟ : ਅੰਕ ਨੰਬਰ 9 ਨੂੰ ਅੰਕ 8 ਸਮਝਿਆ ਜਾਵੇ ਅਤੇ ਅੰਕ ਨੰਬਰ 8 ਨੂੰ ਅੰਕ 9 ਪੜ੍ਹਿਆ ਜਾਵੇ ।

## ਅੰਕ 1

# ਸਿਹਰਖੇੜਾ

(ਸਮਾਂ ਸਵੇਰੇ । ਨਵੰਬਰ ਦਾ ਮਹੀਨਾ 1709। ਬੰਦਾ ਬਹਾਦਰ ਦੇ ਤੰਬੂ ਵਿਚ ਵਡੀ ਅੰਗੀਠੀ ਭਖ ਰਹੀ ਹੈ। ਬਾਜ ਸਿੰਘ, ਵਿਨੋਦ ਸਿੰਘ, ਕਾਹਨ ਸਿੰਘ, ਸ਼ਾਮ ਸਿੰਘ, ਦਇਆ ਸਿੰਘ ਆਦਿ ਹੋਰ ਸਿੰਘ ਬੈਠੇ ਹਨ । ਖਰਖੌਂਡਾ ਥਾਣਾ ਮਾਰਨ ਤੋਂ ਪਿਛੋਂ ਤੇ ਇਕ ਦੋ ਹੋਰ ਤੁਰਕ ਅਮੀਰਾਂ ਨੂੰ ਜਿਨ੍ਹਾਂ ਦੀਆਂ ਸ਼ਿਕਾਇਤਾਂ ਸਥਾਨਕ ਹਿੰਦੂਆਂ ਨੇ ਕੀਤੀਆਂ ਸਨ, ਲੁਟ ਮਾਰ ਕੇ ਸਾਰੇ ਚੜ੍ਹਦੀ ਕਲਾ ਵਿਚ ਹਨ। ਵਿਨੋਦ ਸਿੰਘ ਦੇ ਸਾਹਮਣੇ ਇਕ ਸੂਚੀ ਰਖੀ ਹੋਈ ਹੈ, ਮਾਲਵੇ, ਮਾਝੇ, ਦੁਆਬੇ ਦੇ ਸਿਰਕਢ ਸਿੰਘਾਂ ਦੀ, ਜਿਨ੍ਹਾਂ ਪਾਸ ਹਰਕਾਰੇ ਭੇਜੇ ਜਾ ਰਹੇ ਹਨ ਤੇ ਭੇਜੇ ਗਏ ਹਨ ।

ਇਨ੍ਹਾਂ ਵਿਚ ਸਭ ਤੋਂ ਪ੍ਰਥਮ ਨਾਮ ਰਾਮ ਸਿੰਘ, ਤ੍ਰਿਲੋਕ ਸਿੰਘ ਫੂਲ ਕੇ ਚੌਧਰੀਆਂ ਦੇ ਹਨ। ਦੂਜੇ ਸਥਾਨ ਉਤੇ ਭਾਈ ਫ਼ਤਹ ਸਿੰਘ ਭਾਈ ਭਗਤੂ ਦਾ ਹੈ। ਫਿਰ ਭਾਈ ਰੂਪੇ ਕੇ ਧਰਮ ਸਿੰਘ ਕਰਮ ਸਿੰਘ। ਆਲੀ ਸਿੰਘ, ਮਾਲੀ ਸਲੌਦੀ ਵਾਲੇ ਵੀ ਇਸੇ ਸੂਚੀ ਵਿਚ ਹਨ।

ਮੰਚ ਦੇ ਪਿੱਛੇ ਰੌਲਾ ਗੌਲਾ ਹੈ । ਸਾਰੇ ਕੰਨ ਚੁਕ ਲੈਂਦੇ ਹਨ । 'ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫਤਹ' ਦੇ ਜੈਕਾਰੇ ਸੁਣ ਕੇ ਸਭਨਾਂ ਦੇ ਮੁਖਾਰਬਿੰਦ ਉਤੇ ਤਸੱਲੀ ਤੇ ਖੁਸ਼ੀ ਦੀ ਝਲਕ ਆ ਪਈ ਹੈ ।

ਤੰਬੂ ਦੇ ਦਰਵਾਜ਼ੇ ਉਤੇ ਇਕ ਸਿੰਘ ਦਿਖਾਈ ਦਿੰਦਾ ਹੈ। ਉਹ ਧੀਮੇ ਸੁਰ ਵਿਚ ਜੈਕਾਰਾ ਬੁਲਾ ਕੇ ਦਰਵਾਜ਼ੇ ਵਿਚ ਖਲੋ ਜਾਂਦਾ ਹੈ, ਜਿਵੇਂ ਅੰਦਰ ਆ ਜਾਣ ਦੀ ਆਗਿਆ ਚਾਹੁੰਦਾ ਹੋਵੇ ।)

ਬਾਜ ਸਿੰਘ—ਵਾਹਿਗੁਰੂ ਜੀ ਕੀ ਫਤਹ। ਹਾਂ, ਭਾਈ ਸਿੰਘ ਜੀ, ਬੋਲੋ ਕੀ ਖ਼ਬਰ ਹੈ।

ਸਿੰਘ—ਹਜ਼ੂਰ ਸਚੇ ਪਾਤਸ਼ਾਹ, ਭਾਈ ਭਗਤੂ ਕੇ ਭਾਈ ਫ਼ਤਹ ਸਿੰਘ ਪੰਜ ਸੌ ਸਿੰਘ ਸਵਾਰਾਂ ਨਾਲ ਆਪ ਦੇ ਦਰਸ਼ਨ ਨੂੰ ਆਏ ਹਨ।

(ਸਭਨਾਂ ਦੇ ਚਿਹਰੇ ਖਿੜ ਜਾਂਦੇ ਹਨ।)

ਬਾਜ ਸਿੰਘ—ਹਜ਼ੂਰ ਸਚੇ ਪਾਤਸ਼ਾਹ ਨੂੰ ਵਧਾਈਆਂ ਹੋਣ। ਹੁਣ ਅਸੀਂ ਆਪਣਿਆਂ ਵਿਚ ਆ ਗਏ ਹਾਂ।

ਵਿਨੋਦ ਸਿੰਘ—ਜਾਂ ਇਉਂ ਕਹੋ, ਹਣ ਸਾਨੂੰ ਆਪਣੇ ਆ ਮਿਲੇ ਹਨ।

ਸ਼ਾਮ ਸਿੰਘ—(ਉਠ ਕੇ) ਹਜ਼ੂਰ, ਬਾਹਰ ਜਾ ਕੇ ਸਿੰਘਾਂ ਦਾ ਸਵਾਗਤ ਕਰੀਏ ?

ਬੰਦਾ ਬਹਾਦਰ—ਹਾਂ, ਜ਼ਰੂਰ।

(ਸ਼ਾਮ ਸਿੰਘ ਤੇ ਕੌਰ ਸਿੰਘ ਦੋਵੇਂ ਬਾਹਰ ਜਾਂਦੇ ਹਨ। ਝਟ ਹੀ ਉਨ੍ਹਾਂ ਦੇ ਨਾਲ ਭਾਈ ਫ਼ਤਹ ਸਿੰਘ, ਛੇ ਫੁਟ ਲੰਮਾ, ਪਤਲੀ ਸੁੰਦਰ ਦਾਹੜੀ ਵਾਲਾ, ਕਮਾਏ ਹੋਏ ਸ਼ਰੀਰ ਵਾਲਾ, ਸ਼ਸਤਰ-ਬਧ ਯੋਧਾ, ਛੇ ਸੱਤ ਹੋਰ ਅਜਿਹੇ ਹੀ ਦਰਸ਼ਨੀ ਸਾਥੀਆਂ ਨਾਲ ਧੀਮੇ ਸੁਰ ਵਿਚ 'ਵਾਹਿਗੁਰੂ ਜੀ ਕੀ ਫ਼ਤਹ' ਗਜਾ ਕੇ ਬੰਦਾ ਬਹਾਦਰ ਦੇ ਗੋਡਿਆਂ ਨੂੰ ਹਥ ਲਾ ਕੇ ਖੜਾ ਹੋ ਜਾਂਦਾ ਹੈ। ਉਸ ਦੇ ਸਾਥੀ ਵੀ ਵਾਰੀ ਵਾਰੀ ਬੰਦਾ ਬਹਾਦਰ ਦੇ ਗੋਡਿਆਂ ਨੂੰ ਹਥ ਲਾ ਕੇ ਖੜੇ ਹੋ ਜਾਂਦੇ ਹਨ। ਸਾਰੇ ਹਥ ਜੋੜ ਕੇ। ਬਾਜ ਸਿੰਘ ਉਠ ਕੇ ਭਾਈ ਫ਼ਤਹ ਸਿੰਘ ਨੂੰ ਜਫੀ ਪਾਂਦਾ ਹੈ।)

ਵਿਨੋਦ ਸਿੰਘ—ਆਓ, ਭਾਈ ਸਾਹਿਬ, ਜੀ ਆਇਆਂ ਨੂੰ। ਚੰਗੀ ਭਲਕੇ ਆ ਗਏ ਹੋ। ਫ਼ੌਜਾਂ ਦੀ ਗਿਣਤੀ ਚੋਖੀ ਲਗਦੀ ਹੈ।

ਫ਼ਤਹ ਸਿੰਘ—ਹਾਂ, ਸਿੰਘ ਜੀ, ਪੰਜ ਕੁ ਸੌ ਸਿੰਘ ਆਏ ਹਨ, ਜਨਮ ਸਫਲਾ ਕਰਨ ਲਈ। ਹੋਰ ਬਹੁਤ ਔਣਗੇ, ਰਾਹ ਵਿਚ ਮਿਲਨਗੇ।

ਬਾਜ ਸਿੰਘ—ਸਭਨਾਂ ਨੂੰ ਪਹਿਲਾਂ ਪਰਸ਼ਾਦ ਛਕਾਓ। (ਸ਼ਾਮ ਸਿੰਘ, ਕੌਰ ਸਿੰਘ ਵਲ ਵੇਖਦਾ ਹੈ।)

[illegible]ਹ ਸਿੰਘ—ਸਾਨੂੰ ਸਤਿਗੁਰੂ ਦੇ ਦਰਸ਼ਨ ਹੋ ਗਏ ਹਨ। ਸਭ ਭੁਖਾਂ ਦੂਰ ਹੋ ਗਈਆਂ ਹਨ। ਅਸੀਂ ਰਾਹ ਵਿਚ ਤੜਕੇ ਉਠ ਕੇ ਪਿੰਡਾਂ ਵਿਚੋਂ ਆਟਾ ਕੋਟਾ ਲੈ ਕੇ ਕਲ ਰਾਤ ਦੇ ਪਕਾਏ ਪਰਸ਼ਾਦੇ ਖਾ ਵੀ ਲਏ ਹਨ।

ਵਿਨੋਦ ਸਿੰਘ—ਤਾਂ ਵੀ, ਉਹ ਜ਼ਿਨ੍ਹਾਂ ਵਿਚ ਹਾਲੀ ਹੋਰ ਪਰਸ਼ਾਦਿਆਂ ਦੀ ਥਾਂ ਹੈ, ਗੁਰੂ ਕੇ ਲੰਗਰ ਚੋਂ ਖਾ ਵੀ ਲੈਣ।

ਫ਼ਤਹ ਸਿੰਘ—ਸਭ ਥਾਂ ਲੰਗਰ ਗੁਰੂ ਕੇ ਹੀ ਹਨ। ਪਰ ਜਿਵੇਂ ਹੁਕਮ ਹੋਵੇ, ਹੋਰ ਵੀ ਖਾ ਲਵਾਂਗੇ। (ਨਾਲ ਦੇ ਇਕ ਦੋ ਸਿੰਘਾਂ ਨੂੰ) ਜਾਓ, ਸਿੰਘੋ, ਸਿੰਘਾਂ ਨੂੰ ਹੋਰ ਪਰਸ਼ਾਦੇ ਖਾਣ ਲਈ ਪੰਗਤ ਵਿਚ ਬਿਠਾ ਦਿਓ। (ਬਾਜ ਸਿੰਘ ਨੂੰ) ਮੇਰਾ ਤਾਂ ਵਿਚਾਰ ਸੀ, ਹੁਣ ਸੋਨੀਪਤ ਚਲ ਕੇ ਹੀ ਪਰਸ਼ਾਦੇ ਛਕੀਏ।

ਬਾਜ ਸਿੰਘ—(ਹੱਸ ਕੇ) ਹਾਲੀ ਸੋਨੀਪਤ ਜਾ ਕੇ ਚੁਰਾਂ ਪੁਟਣੀਆਂ ਹਨ, ਸੀਦਾ ਵੀ ਇਕਠਾ ਕਰਨਾ ਹੈ।

ਫ਼ਤਹ ਸਿੰਘ—ਜਿਵੇਂ ਹੁਕਮ।

(ਫ਼ਤਹ ਸਿੰਘ ਦੇ ਸਾਥੀ ਪਰਸ਼ਾਦੇ ਛਕ ਕੇ ਆਪਣੇ ਘੋੜਿਆਂ ਨੂੰ ਨਿਹਾਰੀਆਂ ਦੇਣ ਲਗ ਜਾਂਦੇ ਹਨ।)

ਸ਼ਾਮ ਸਿੰਘ—(ਤੰਬੂ ਵਿਚ ਆ ਕੇ) ਹਜ਼ੂਰ, ਸਚੇ ਪਾਤਸ਼ਾਹ, ਭਾਈ ਫ਼ਤਹ ਸਿੰਘ ਦਾ ਜਥਾ ਪਰਸ਼ਾਦ ਛਕ ਰਿਹਾ ਤੇ ਘੋੜਿਆਂ ਨੂੰ ਨਿਹਾਰੀਆਂ ਦੇ ਰਿਹਾ ਹੈ।

('ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਹ' ਦੇ ਹੋਰ ਜੈਕਾਰੇ, ਉਚੇ ਬੋਲ ਵਿਚ, ਮੰਚ ਦੇ ਪਿਛੇ ਸੁਣੀਦੇ ਹਨ।)

ਬਾਜ ਸਿੰਘ—(ਸ਼ਾਮ ਸਿੰਘ ਨੂੰ) ਜਾਓ, ਭਾਊ, ਦੇਖੋ, ਹੋਰ ਕਿਹੜੀਆਂ ਫ਼ੌਜਾਂ ਆਈਆਂ ਹਨ।

(ਭਾਈ ਰੂਪੇ ਕੇ ਧਰਮ ਸਿੰਘ ਕਰਮ ਸਿੰਘ ਦੋਵੇਂ ਭਾਈ ਅੰਦਰ ਆਉਂਦੇ ਹਨ, ਤੇ ਧੀਮੀ ਸੁਰ ਵਿਚ 'ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫਤਹ' ਬੁਲਾਂਦੇ ਹਨ।)

ਵਿਨੋਦ ਸਿੰਘ—(ਸੂਚੀ ਤੋਂ ਸਿਰ ਚੁਕ ਕੇ) ਆਓ ਜੀ, ਧਰਮ ਸਿੰਘ ਜੀ; ਸਤਿਗੁਰ ਸਚੇ ਪਾਤਸ਼ਾਹ ਦੀਆਂ ਖ਼ੁਸ਼ੀਆਂ ਹਨ ਤੁਹਾਡੇ ਉਤੇ।

(ਧਰਮ ਸਿੰਘ, ਕਰਮ ਸਿੰਘ ਬੰਦਾ ਬਹਾਦਰ ਦੇ ਚਰਨਾਂ ਨੂੰ ਹਥ ਲਗਾਂਦੇ ਹਨ, ਤੇ ਉਹ ਇਨ੍ਹਾਂ ਦੇ ਹਥਾਂ ਨੂੰ ਆਪਣੇ ਗੋਡਿਆਂ ਪਾਸ ਹੀ ਥਮਾ ਲੈਂਦਾ ਹੈ। ਹੁਣ ਉਹ ਉਠ ਖੜਾ ਹੋਇਆ ਹੈ, ਦੂਜੇ ਸਿੰਘ ਵੀ ਸਾਰੇ ਖੜੇ ਹੋ ਜਾਂਦੇ ਹਨ।)

ਧਰਮ ਸਿੰਘ—ਸਚੇ ਪਾਤਸ਼ਾਹ, ਸਾਡੇ ਨਾਲ ਤਿੰਨ ਸੌ ਦੀ ਜਮੀਅਤ ਹੈ।

ਵਿਨੋਦ ਸਿੰਘ—ਬਹੁਤ ਖ਼ੂਬ, ਤੁਹਾਡੇ ਉਤੇ ਗੁਰੂ ਘਰ ਦੀਆਂ ਖ਼ੁਸ਼ੀਆਂ ਹਨ।

(ਬਾਵਾ ਕਾਹਨ ਸਿੰਘ ਧਰਮ ਸਿੰਘ ਕਰਮ ਸਿੰਘ ਨੂੰ ਲੈ ਕੇ ਤੰਬੂ ਤੋਂ ਬਾਹਰ ਜਾਂਦਾ ਹੈ, ਜਿਥੇ ਉਨ੍ਹਾਂ ਦਾ ਜਥਾ ਵੀ

ਪਰਸ਼ਾਦੇ ਛਕਣ ਤੇ ਘੋੜਿਆਂ ਨੂੰ ਨਿਹਾਰੀਆਂ ਦੇਣ ਦੇ ਆਹਰ ਵਿਚ ਜੁਟ ਜਾਂਦਾ ਹੈ ।)

ਵਿਨੋਦ ਸਿੰਘ—(ਬੰਦਾ ਬਹਾਦਰ ਵਲ) ਸਚੇ ਪਾਤਸ਼ਾਹ, ਰਾਮ ਸਿੰਘ, ਤਿਲੋਕ ਸਿੰਘ ਚੌਧਰੀਆਂ ਵਲੋਂ ਹਾਲੇ ਕੋਈ ਖ਼ਬਰ ਨਹੀਂ ਆਈ ।

ਬੰਦਾ ਬਹਾਦਰ—ਉਹ ਵੀ ਆ ਜਾਣਗੇ ! ਵਡੇ ਚੌਧਰੀ ਹਨ, ਕੁਝ ਤੁਰਕਾਂ ਤੋਂ ਮੂੰਹ ਲੁਕਾਈ ਵੀ ਕਰਨਗੇ । (ਸਾਰੇ ਹਸ ਪੈਂਦੇ ਹਨ ।)

ਬਾਜ **ਸਿੰਘ**—ਪਰ ਬਚ ਕੇ ਕਿਧਰ ਜਾਣਗੇ ! ਅਸੀਂ ਸਰਹਿੰਦ ਤੋਂ ਪਹਿਲਾਂ ਉਹਨਾਂ ਦੀ ਖ਼ਬਰ ਸਾਰ ਨੂੰ ਹੀ ਚਲੇ ਚਲਾਂਗੇ ।

(ਇਤਨੇ ਨੂੰ ਇਕ **ਸਿੰਘ** ਤੰਬੂ ਦੇ ਦਰ ਉਤੇ ਆ ਖਲੌਂਦਾ ਹੈ, ਤੇ ਧੀਮੇ ਸੁਰ ਵਿਚ 'ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫ਼ਤਹ' ਬੁਲਾਂਦਾ ਹੈ ।)

ਸ਼ਾਮ **ਸਿੰਘ**—ਹਾਂ, ਬਈ ਸਿੰਘਾ, ਕੀ ਸਨੇਹਾ ਲਿਆਇਆ ਹੈਂ ?

**ਸਿੰਘ**— ਜੀ, ਮੈਂ ਆਪ ਦਾ ਸਿਖ ਗਮਦੂਰ **ਸਿੰਘ** ਹਾਂ, ਚੌਧਰੀ ਰਾਮ **ਸਿੰਘ**, ਤਿਲੋਕ **ਸਿੰਘ** ਦੀ ਪੰਜ ਸੌ ਫ਼ੌਜ, ਜਿਸ ਵਿਚ ਦੋ ਸੌ ਘੁੜਸਵਾਰ ਹਨ, ਆ ਰਹੀ ਹੈ ।

ਬਾਜ **ਸਿੰਘ**—ਬਹੁਤ ਖ਼ੂਬ ! ਉਹਨਾਂ ਦੀ ਇਥੇ ਹੀ ਉਡੀਕ ਕਰੀਏ ਜਾਂ ਉਹ ਜ਼ਰਾ ਵਿਲੰਬ ਕਰ ਕੇ ਪਹੁੰਚਣਗੇ ?

**ਸਿੰਘ**— ਜੀ, ਬਹੁਤੀ ਦੇਰ ਨਹੀਂ ਹੁੰਦੀ । ਦੁਪਹਿਰ ਤੋਂ ਪਹਿਲਾਂ ਹੀ ਪਹੁੰਚ ਜਾਣਗੇ ।

ਬਾਜ **ਸਿੰਘ**—ਤਾਂ ਫਿਰ ਝਟਪਟ ਮੁੜ ਜਾ ਤੇ ਉਸ ਫ਼ੌਜ ਨੂੰ ਸੋਨੀਪਤ ਵਲ ਲੈ ਆ ।

(ਉਹ **ਸਿੰਘ** ਉਨ੍ਹੀਂ ਪੈਰੀਂ ਮੁੜਦਾ ਹੈ ਤੇ ਘੋੜੇ ਉਤੇ ਸਵਾਰ ਹੋ ਕੇ ਆਪਣੇ ਸਾਥੀਆਂ ਵਲ ਨੂੰ ਮੋੜਾ ਪਾ ਜਾਂਦਾ ਹੈ । ਮੰਚ ਦੇ ਪਿਛੇ ਉਸ ਦੇ ਘੋੜੇ ਦੇ ਟਾਪਾਂ ਦੀ ਵਾਜ ਸੁਣਾਈ ਦਿੰਦੀ ਹੈ ।

ਬੰਦਾ ਬਹਾਦਰ ਦਰਵਾਜ਼ੇ ਵਲ ਨੂੰ ਹੁੰਦਾ ਹੈ । ਬਾਜ **ਸਿੰਘ** ਵੀ ਉਸ ਦੇ ਮੋਢੇ ਪਿਛੇ ਹੈ ।)

ਬੰਦਾ ਬਹਾਦਰ—(ਦਰਵਾਜ਼ੇ ਵਿਚ ਖੜਾ) ਲਓ, ਬਈ ਸਿੰਘੋ, ਇਕ ਘੋੜਸਵਾਰ ਜਥਾ ਹੋਰ ਆ ਰਿਹਾ ਹੈ, ਇਹ ਕਿਧਰੋਂ ਆਇਆ ਹੋਵੇਗਾ ? (ਪਲ ਕੁ ਪਿਛੋਂ) ਆਲੀ ਸਿੰਘ ਮਾਲੀ ਸਿੰਘ ਸਲੌਦੀ ਵਾਲੇ !

(ਉਨ੍ਹਾਂ ਦੇ ਉਥੇ ਖਲੋਤੇ ਖਲੋਤੇ ਆਲੀ ਸਿੰਘ ਮਾਲੀ ਸਿੰਘ ਦੋਵੇਂ ਭਾਈ ਘੋੜਿਆਂ ਤੋਂ ਉਤਰ ਕੇ ਬੰਦਾ ਬਹਾਦਰ ਵਲ ਅਹੁੜਦੇ ਹਨ ਤੇ ਦਰਵਾਜ਼ੇ ਵਿਚ ਖੜੇ ਹੋ ਕੇ ਬੜੇ ਉਚੇ

ਸੁਰ ਵਿਚ 'ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫ਼ਤਹ' ਬੁਲਾਂਦੇ ਹਨ।

ਬਾਜ ਸਿੰਘ—ਹਾਂ, ਬਈ ਸਿੰਘੋ, ਸਰਹਿੰਦ ਦੇ ਨਵਾਬ ਦੀ ਕੀ ਖ਼ਬਰ ਹੈ ?

ਆਲੀ ਸਿੰਘ—ਕੀ ਖ਼ਬਰ ਹੋਣੀ ਸੀ ? ਪਾਪੀ ਦਾ ਮਨ ਕਨਸੋਆ ਸੁਣ ਕੇ ਕੰਬ ਰਿਹਾ ਹੈ। ਸਾਰੇ ਦੇਸ਼ ਵਿਚ ਰੌਲਾ ਪਿਆ ਹੋਇਆ ਹੈ ਕਿ ਸਤਿਗੁਰੂ ਦਖਣ ਤੋਂ ਮੁੜ ਆਏ ਹਨ ਤੇ ਦਿੱਲੀ ਨੂੰ ਮਾਰ ਕੇ ਇਧਰ ਸਰਹਿੰਦ ਵਲ ਨੂੰ ਆਉਣਗੇ।

(ਸਾਰੇ ਹੱਸ ਪੈਂਦੇ ਹਨ।)

ਬਾਜ ਸਿੰਘ—ਦਿੱਲੀ ਤਾਂ ਹਾਲੇ ਨਹੀਂ ਮਾਰੀ। ਸਰਹਿੰਦ ਦੀ ਖ਼ਬਰ ਜ਼ਰੂਰ ਛੇਤੀ ਹੀ ਲਈ ਜਾਵੇਗੀ।

ਆਲੀ ਸਿੰਘ—ਹਾਂ. ਜੀ, ਮੈਂ ਵਜ਼ੀਰ ਖ਼ਾਨ ਦੀ ਕਚਹਿਰੀ ਮਾਮਲਾ ਦੇਣ ਗਿਆ ਤਾਂ ਮੈਨੂੰ ਕਹਿਣ ਲਗਾ, 'ਤੁਹਾਡਾ ਗੁਰੂ ਮੁੜ ਆਇਆ ਹੈ ਦਖਣ ਤੋਂ। ਅੱਗੇ ਏਥੋਂ ਬਚ ਕੇ ਨਿਕਲ ਗਿਆ ਸੀ, ਹੁਣ ਨਹੀਂ ਨਿਕਲ ਸਕੇਗਾ। ਆਪਣੇ ਪੁੱਤਰਾਂ ਦਾ ਬਦਲਾ ਲੈਣ ਆਇਆ ਹੈ। ਉਸ ਨੂੰ ਉਨ੍ਹਾਂ ਦੇ ਨਾਲ ਹੀ ਚਿਣਾ ਦਿਤਾ ਜਾਵੇਗਾ।' ਮੈਂ ਇਹ ਦੁਰਵਚਨ ਸੁਣ ਨਾ ਸਕਿਆ ਤੇ ਕੰਨਾਂ ਉਤੇ ਹੱਥ ਰਖ ਲਏ। ਉਹ ਕਹਿਣ ਲਗਾ, 'ਅਛਾ, ਤੂੰ ਇਹ ਸੱਚੀ ਸੱਚੀ ਸੁਣਨਾ ਨਹੀਂ ਚਾਹੁੰਦਾ !' ਤੇ ਫਿਰ ਦੋ ਅਹਦੀਆਂ ਨੂੰ ਕਿਹਾ, 'ਲੈ ਜਾਓ, ਇਸ ਚੌਧਰੀ ਨੂੰ, ਮਹਿਲਾਂ ਵਿਚ, ਚੰਗਾ ਪਲੰਘ ਵਿਛਾ ਦੇਣਾ।' ਤੇ ਅੱਖ ਦਬਾਈ। ਉਹਨਾਂ ਨੂੰ ਪਤਾ ਹੀ ਸੀ। ਮੈਨੂੰ ਵੀ ਪਤਾ ਲਗ ਗਿਆ। ਮੈਨੂੰ ਜਾ ਕੈਦ ਵਿਚ ਸੁਟਿਆ। ਪਰ ਮੈਂ ਰਾਤ ਨੂੰ ਪਹਿਰੇਦਾਰ ਨੂੰ ਪੰਜ ਟਕੇ ਦੇ ਕੇ ਦਰ ਖੁਲਵਾ ਲਿਆ ਤੇ ਰਾਤੋ ਰਾਤ ਘਰ ਜਾ ਪਹੁੰਚਿਆ। ਫੇਰ ਪਿੰਡ ਪਿੰਡ ਪਲੂ ਫੇਰ ਕੇ ਇਹ ਛੋਟੀ ਜਿਹੀ ਸੇਨਾ ਤਿਆਰ ਕੀਤੀ ਹੈ। ਅੱਧੇ ਕੁ ਪੈਦਲ ਹਨ। ਵੀਹ ਕੁ ਸਾਡੇ ਪਾਸ ਟੈਰਾਂ ਹਨ।

ਬੰਦਾ ਬਹਾਦਰ (ਆਲੀ ਸਿੰਘ ਨੂੰ ਹਿਕ ਨਾਲ ਲਾ ਕੇ) ਤੇਰੇ ਪੰਜਾਹ ਸਿਪਾਹੀ ਸਾਡੇ ਲਈ ਇਕ ਵਡਾ ਲਸ਼ਕਰ ਹਨ। ਸ਼ਾਬਾਸ਼, ਤੇਰੇ ਉਤੇ ਗੁਰੂ ਕੀਆਂ ਖੁਸ਼ੀਆਂ ਹਨ।

ਬਾਜ ਸਿੰਘ—ਲਖ ਖੁਸ਼ੀਆਂ ਪਾਤਸ਼ਾਹੀਆਂ ਜੇ ਸਤਿਗੁਰ ਨਦਰ ਕਰੇਇ।

ਆਲੀ ਸਿੰਘ—ਹਾਂ, ਸੱਚੇ ਪਾਤਸ਼ਾਹ, ਮੇਰੇ ਪਾਸ ਹੁਣ ਆਪ ਦਾ ਹੀ ਬਖ਼ਸ਼ਿਆ ਹੋਇਆ ਲਸ਼ਕਰ ਹੈ। ਜਦੋਂ ਅਸੀਂ, ਇਧਰ ਨੂੰ ਆ ਰਹੇ ਸਾਂ, ਤਾਂ ਕੈਥਲ ਕੋਲ ਭੁਨਾ ਪਿੰਡ ਦੇ ਬਾਹਰ ਸਾਨੂੰ ਵੀਹ ਕੁ ਤੁਰਕ ਸਵਾਰਾਂ ਦਾ ਇਕ ਜਥਾ ਦਿਸ ਪਿਆ। ਅਸੀਂ ਉਹਨਾਂ ਤੋਂ ਲੁਕਣ ਲਈ ਇਕ ਥੇਹ ਵਿਚ ਚਲੇ ਗਏ। ਉਹਨਾਂ ਦੁਸ਼ਟਾਂ ਨੇ ਸਾਨੂੰ ਦੇਖ ਲਿਆ ਤੇ ਉਹ ਸਾਡੇ ਉਤੇ ਆ ਝਪਟੇ। ਪਰ ਗੁਰੂ ਦੀ ਕਿਰਪਾ ਹੋਈ, ਅਸੀਂ ਉਹਨਾਂ ਨੂੰ ਐਂ ਨਠਾ ਦਿਤਾ ਜਿਵੇਂ ਉਹ ਕੋਈ ਪਹਾੜੀਏ

ਡਾਕੂ ਹੋਣ । ਚੋਖਾ ਦਰਬ ਵੀ ਹਥ ਆਇਆ ਹੈ । ਇਹ ਵੀਹ ਟੈਰਾਂ ਅਸੀਂ ਉਹਨਾਂ ਤੋਂ ਹੀ ਖੋਹੀਆ ਹਨ ।

ਬੰਦਾ ਬਹਾਦਰ—(ਆਲੀ ਸਿੰਘ ਦੇ ਮੋਢਿਆਂ ਉਤੇ ਥਾਪੀ ਦੇ ਕੇ) ਤੂੰ, ਸਿੰਘ ਜੀ, ਸਚ ਹੀ ਆਲੀਸ਼ਾਨ ਸਿੰਘ ਹੈਂ ।

(ਇਕ ਹੋਰ ਸਿੰਘ ਤਿਖੇ ਸਾਹ ਲੈਂਦਾ ਭੱਜ ਕੇ ਆਉਂਦਾ ਹੈ ।)

ਬਾਜ ਸਿੰਘ—ਕਿਉਂ, ਸਿੰਘ ਜੀ, ਤੁਸੀਂ ਕਿਧਰੋਂ ਧਾਵਾ ਕਰਕੇ ਆ ਰਹੇ ਹੋ ?

ਸਿੰਘ—ਸਿੰਘ ਜੀ, ਸੋਨੀਪਤ ਦਾ ਫ਼ੌਜਦਾਰ ਦੋ ਹਜ਼ਾਰ ਫੌਜ ਲੈ ਕੇ ਚੜ੍ਹਿਆ ਆ ਰਿਹਾ ਹੈ । ਭਾਈ ਫ਼ਤਹ ਸਿੰਘ ਤੇ ਕਰਮ ਸਿੰਘ ਰੂਪੋਕਾ ਪੰਜ ਕੁ ਸੌ ਸਵਾਰ ਲੈ ਕੇ ਉਸ ਦੇ ਸੁਆਗਤ ਲਈ ਗਏ ਹਨ ।

ਬੰਦਾ ਬਹਾਦਰ—ਅੱਛਾ, ਸੋਨੀਪਤ ਦਾ ਫ਼ੌਜਦਾਰ ਇਤਨਾ ਕਾਹਲਾ ਪੈ ਗਿਆ ਹੈ ? ਮੇਰਾ ਵਿਚਾਰ ਹੈ ਉਹ ਖ਼ਾਲਸੇ ਤੋਂ ਡਰਦਾ ਦਿਲੀ ਵਲ ਨੂੰ ਜਾ ਰਿਹਾ ਹੈ । ਅੱਛਾ, ਤਿਆਰੀ ਕਰੋ । ਅਸੀਂ ਵੀ ਉਧਰ ਨੂੰ ਚਲਦੇ ਹਾਂ । ਲੰਗਰ ਤਿਆਰ ਹੁੰਦਾ ਰਹੇ, ਤਾਂ ਜੋ ਹੋਰ ਆਉਣ ਵਾਲੇ ਸਿੰਘ ਸਾਡਾ ਡੇਰਾ ਉਜੜ ਗਿਆ ਦੇਖ ਕੇ ਨਿਰਾਸ ਹੋ ਕੇ ਮੁੜ ਨਾ ਜਾਣ ।

(ਸਾਰੇ ਤੰਬੂ ਵਿਚੋਂ ਨਿਕਲ ਜਾਂਦੇ ਹਨ, ਤੇ ਸੋਨੀਪਤ ਦੇ ਫ਼ੌਜਦਾਰ ਉਤੇ ਧਾਵਾ ਕਰਨ ਲਈ ਫ਼ੌਜ ਨੂੰ ਪੰਕਤੀ-ਬਧ ਕਰਦੇ ਹਨ ।)

ਪਰਦਾ

ਅੰਕ 2

## ਸਮਾਣਾ, ਸਮਾਂ ਸਵੇਰ, ਛੱਬੀ ਨਵੰਬਰ 1709

(ਬੰਦਾ ਬਹਾਦਰ ਤੇ ਖ਼ਾਲਸਾ ਸੈਨਾ ਸਮਾਣੇ ਤੋਂ ਬਾਹਰ ਸ਼ਹਿਰ ਉਤੇ ਧਾਵਾ ਕਰਨ ਉਤੇ ਤੁਲੀ ਖੜੀ ਹੈ।)

ਮਾਲੀ ਸਿੰਘ—ਸਤਿਗੁਰੂ ਸੱਚੇ ਪਾਤਸ਼ਾਹ, ਇਹ ਸਮਾਣਾ ਮੁਗਲਾਂ ਦਾ ਵੱਡਾ ਗੜ੍ਹ ਹੈ। ਇਥੇ ਵੱਡੇ ਵੱਡੇ ਮੁਗਲਾਂ ਤੇ ਸਯੱਦਾਂ ਦੀਆਂ ਹਵੇਲੀਆਂ ਹਨ, ਜਿਥੇ ਉਹ ਆਪਣੀਆਂ ਨੌਕਰੀਆਂ ਤੋਂ ਛੁਟੀ ਲੈ ਕੇ ਜਾਂ ਬੁਢੀ ਉਮਰੇ ਸੇਵਾ ਨਵ੍ਰਿਤ ਹੋ ਕੇ ਰਹਿੰਦੇ ਹਨ। ਉਥੋਂ ਦਾ ਸੂਬੇਦਾਰ ਬੜਾ ਕਹਿੰਦਾ ਕਹਾਉਂਦਾ ਖ਼ਾਨ ਹੈ। ਛੋਟੇ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਸਮੇਂ ਉਹ ਸਰਹਿੰਦ ਦੀ ਕਚਿਹਰੀ ਵਿਚ ਬੈਠਾ ਸੀ ਤੇ ਉਸ ਨੇ ਵਜ਼ੀਰ ਖ਼ਾਂ ਨੂੰ ਸਾਹਿਬਜ਼ਾਦਿਆਂ ਨੂੰ ਕਤਲ ਕਰਨ ਦੀ ਸ਼ਹਿ ਦਿਤੀ ਸੀ। ਇਸ ਸ਼ਹਿਰ ਨੂੰ ਸੋਧਣਾ ਬਹੁਤ ਜ਼ਰੂਰੀ ਹੈ।

ਆਲੀ ਸਿੰਘ—ਨਾਲ ਸੱਚੇ ਪਾਤਸ਼ਾਹ ਇਥੇ ਸ਼ਾਸ਼ਲ ਬੇਗ ਤੇ ਵਾਸ਼ਲ ਬੇਗ ਵੀ ਰਹਿੰਦੇ ਹਨ, ਜਿਨ੍ਹਾਂ ਨੇ ਸਾਹਿਬਜ਼ਾਦਿਆਂ ਨੂੰ ਕਤਲ ਕੀਤਾ ਸੀ।

ਮਾਲੀ ਸਿੰਘ—ਗੁਰੂ ਤੇਗ਼ਬਹਾਦਰ ਦਾ ਸ਼ੀਸ਼ ਉਤਾਰਨ ਵਾਲਾ ਜਲਾਦ ਜੱਲਾਲਦੀਨ ਵੀ ਇਥੇ ਹੀ ਰਹਿੰਦਾ ਹੈ।

ਚੂਹੜ ਸਿੰਘ—ਤਦ ਤਾਂ ਇਸ ਸ਼ਹਿਰ ਵਿਚੋਂ ਦੌਲਤ ਵੀ ਬਹੁਤ ਮਿਲੇਗੀ, ਜਿਸ ਨਾਲ ਖ਼ਾਲਸਾ ਫ਼ੌਜ ਦੇ ਰਸਦ ਪਾਣੀ ਤੇ ਸ਼ਸਤਰ ਪ੍ਰਾਪਤ ਕਰਨ ਦੀ ਚਿੰਤਾ ਮੁਕ ਜਾਏਗੀ।

ਬੰਦਾ ਬਹਾਦਰ—ਸਿੰਘ ਜੀ, ਮਨ ਵਿਚ ਕਿਸੇ ਕਿਸਮ ਦੀ ਚਿੰਤਾ ਨੂੰ ਪ੍ਰਵੇਸ਼ ਨਾ ਕਰਨ ਦਿਓ। ਅਕਾਲ ਪੁਰਖ ਨੂੰ ਇਹ ਚਿੰਤਾ ਹੈ।

ਚੂਹੜ ਸਿੰਘ—(ਗਾਣ ਲਗਦਾ ਹੈ ਤੇ ਸਾਰੇ ਚੁਪ ਹੋ ਕੇ ਸੁਣਦੇ ਹਨ।)

ਜਬ ਦਾਂਤ ਨ ਥੇ ਤਬ ਦੂਧ ਦੀਓ,

ਅਬ ਦਾਂਤ ਦੀਏ ਕਿਆ ਅੰਨ ਨ ਦੈ ਹੈ ?

ਫਤਹ ਸਿੰਘ—ਏਥੇ ਕਿਲਾ ਵੀ ਬੜਾ ਮਜ਼ਬੂਤ ਹੋਵੇਗਾ।

ਆਲੀ ਸਿੰਘ—ਹਾਂ ਜੀ, ਹਰੇਕ ਹਵੇਲੀ ਆਪਣੇ ਆਪ ਵਿਚ ਇਕ ਕਿਲ੍ਹਾ ਹੈ।

ਬਾਜ ਸਿੰਘ—ਜਿਤਨੇ ਵਧੇਰੇ ਤੇ ਮਜਬੂਤ ਕਿਲੇ, ਉਤਨਾ ਮਜਬੂਤ ਹੋ ਕੇ ਖ਼ਾਲਸਾ ਉਨ੍ਹਾਂ ਉਤੇ ਧਾਵਾ ਕਰੇਗਾ। ਘੋੜ ਸਵਾਰ ਚਲ ਕੇ ਪਹਿਲੋਂ ਦਰਵਾਜ਼ਿਆਂ ਵਿਚ ਜਾ ਵੜਨਗੇ, ਇਸ ਤੋਂ ਪਹਿਲਾਂ ਕਿ ਉਹ ਅੰਦਰੋਂ ਦਰਵਾਜ਼ੇ ਬੰਦ ਕਰ ਲੈਣ।

ਆਲੀ ਸਿੰਘ—ਖ਼ਿਆਲ ਤਾਂ ਇਹ ਹੈ ਘਮੰਡੀ ਫ਼ੌਜਦਾਰ ਪਿਆਦਾ ਫ਼ੌਜ ਨੂੰ ਲੈ ਕੇ ਕਿਲੇ ਤੋਂ ਬਾਹਰ ਮੋਰਚੇ ਬਣਾਏਗਾ ਤੇ ਸਵਾਰਾਂ ਨੂੰ ਕੁਮਕ ਲਈ ਪਿਛੇ ਰੱਖੇਗਾ।

ਫ਼ਤਹ ਸਿੰਘ—ਬਚਾਉ ਕਰਨ ਵਾਲੀ ਫ਼ੌਜ ਨੂੰ ਇਵੇਂ ਹੀ ਕਰਨਾ ਚਾਹੀਦਾ ਹੈ, ਪਰ ਅਸੀਂ ਪਹਿਲਾਂ ਘੋੜ ਸਵਾਰਾਂ ਨਾਲ, ਹੱਲਾ ਕਰਾਂਗੇ ਤੇ ਉਨ੍ਹਾਂ ਦੀਆਂ ਸਫ਼ਾਂ ਨੂੰ ਚੀਰ ਕੇ ਪਿਆਦਾ ਫ਼ੌਜ ਦੇ ਅੱਗੇ ਵਧਣ ਲਈ ਥਾਂ ਬਣਾਵਾਂਗੇ, ਇਸ ਤੋਂ ਪਹਿਲਾਂ ਕਿ ਉਨ੍ਹਾਂ ਦੇ ਘੋੜ ਸਵਾਰ ਕੁਮਕ ਲਿਆ ਸਕਣ।

ਬੰਦਾ ਬਹਾਦਰ—ਬਹੁਤ ਖ਼ੂਬ। ਇਸੇ ਤਰ੍ਹਾਂ ਹੀ ਕਰਨਾ ਯੋਗ ਹੈ। ਭਾਈ ਫ਼ਤਹ ਸਿੰਘ, ਘੋੜ ਸਵਾਰ ਲੈ ਕੇ ਹੱਲਾ ਬੋਲ ਦਿਓ।

(ਫ਼ਤਹ ਸਿੰਘ ਦੋ ਕੁ ਸੌ ਘੋੜਸਵਾਰਾਂ ਨਾਲ ਹੱਲਾ ਬੋਲ ਦਿੰਦਾ ਹੈ। ਸਮਾਣੇ ਵਾਲੇ ਹਾਲੀ ਸ਼ਹਿਰ ਦੇ ਦਰਵਾਜ਼ੇ ਵੀ ਬੰਦ ਨਹੀਂ ਕਰ ਸਕੇ। ਇਹ ਗੱਲਾਂ ਹੋ ਹੀ ਰਹੀਆਂ ਹਨ ਕਿ ਕੁਝ ਦੂਰ ਗਰਦ ਉਡਦੀ ਦਿਖਾਈ ਦਿੰਦੀ ਹੈ ਤੇ ਉਸ ਗਰਦ ਵਿਚੋਂ ਘੋੜ ਸਵਾਰ ਆਉਂਦੇ ਦਿਸਦੇ ਹਨ। ਮੰਚ ਉਤੇ ਪਰਦੇ ਦੇ ਪਿੱਛੇ ਧੂਏਂ ਦਾ ਪਟਾਖ਼ਾ ਛਡ ਕੇ ਮੰਚ ਦੇ ਇਕ ਕੋਨੇ ਉਤੇ ਥੋੜਾ ਜਿਹਾ ਧੂਆਂ ਪੈਦਾ ਕੀਤਾ ਜਾ ਸਕਦਾ ਹੈ। ਸਾਰੇ ਉਸ ਦਿਸ਼ਾ ਵਿਚ ਨੀਝ ਲਗਾ ਕੇ ਦੇਖਦੇ ਹਨ। ਦੋ ਸਵਾਰ ਸਭ ਤੋਂ ਅੱਗੇ ਆ ਕੇ ਬੰਦਾ ਬਹਾਦਰ ਤੇ ਉਸ ਦੇ ਨਾਲ ਦਿਆਂ ਨੂੰ ਸਾਰੀ ਕਹਾਣੀ ਦਸਦੇ ਹਨ।)

ਇਕ ਸਵਾਰ—(ਜਿਸ ਦਾ ਨਾਮ ਸਰੂਪ ਸਿੰਘ ਹੈ) ਅਸੀਂ ਬਰਨਾਲੇ ਵਲੋਂ ਚਲ ਕੇ ਕੈਥਲ ਨੂੰ ਆ ਰਹੇ ਸਾਂ, ਅਸਾਂ ਸੁਣਿਆ ਕਿ ਆਪ ਕੈਥਲ ਉਤੇ ਹੱਲਾ ਕਰੋਗੇ।

ਬੰਦਾ ਬਹਾਦਰ—(ਸ਼ਹਿਰ ਦੇ ਦਰਵਾਜ਼ੇ ਉਤੇ ਘਮਸਾਣ ਦੀ ਲੜਾਈ ਵੇਖਦੇ) ਵਾਹ, ਵਾਹ, ਭਾਈ ਫ਼ਤਹ ਸਿੰਘ ਤਾਂ ਬਿਜ ਬਣ ਕੇ ਜਾ ਪਿਆ ਹੈ ਉਹਨਾਂ ਉਤੇ, ਉਹਨਾਂ ਵਿਚ ਭਗਦੜ ਮਚ ਗਈ ਹੈ।

ਅੰਗ ਰਖਿਅਕ ਸਿੰਘ—ਹੁਣ ਸਿੰਘ, ਸਵਾਰ ਵੀ ਤੇ ਪੈਦਲ ਵੀ, ਦਰਵਾਜ਼ੇ ਵਿਚੋਂ ਲੰਘ ਗਏ ਹਨ। ਦਰਵਾਜ਼ੇ ਉਤੇ ਤੁਰਕਾਂ ਦੀਆਂ ਲੋਥਾਂ ਦਾ ਢੇਰ ਲਗਿਆ ਪਿਆ ਹੈ।

ਬੰਦਾ ਬਹਾਦਰ— ਸਾਡੇ ਸਿੰਘ ਵੀ ਹਨ ਕਿਧਰੇ ਕਿਧਰੇ ਡਿਗੇ ਹੋਏ। ਪਰ ਸੁਖ ਹੈ, ਭਾਈ ਧਰਮ ਸਿੰਘ ਦਾ ਪਹਿਲਾ ਜਥਾ ਵੀ ਉਥੇ ਪਹੁੰਚ ਗਿਆ ਹੈ। ਉਹਨਾਂ ਵਿਚੋਂ ਕੁਝ ਸਿੰਘ ਘਾਇਲਾਂ ਨੂੰ ਪਾਣੀ ਪਿਲਾਣ ਲਗ ਪਏ ਹਨ।

ਅੰਗ-ਰਖਿਅਕ ਸਿੰਘ—ਸਚੇ ਪਾਤਸ਼ਾਹ, ਸ਼ਹਿਰ ਵਿਚੋਂ ਅੱਗ ਦੇ ਭਾਂਬੜ ਉਠ ਰਹੇ ਹਨ। ਤੇ ਧੂਆਂ ਵੀ।

ਦੂਜਾ ਅੰਗ-ਰਖਿਅਕ—ਤੁਰਕਾਂ ਨੇ ਆਪ ਹੀ ਨਿਰਾਸ ਹੋ ਕੇ ਆਪਣੀਆਂ ਹਵੇਲੀਆਂ ਨੂੰ ਅੱਗਾਂ ਲਗਾ ਦਿਤੀਆਂ ਪ੍ਰਤੀਤ ਹੁੰਦੀਆਂ ਹਨ।

ਪਹਿਲਾ ਅੰਗ-ਰਖਿਅਕ—ਭਾਈ ਧਰਮ ਸਿੰਘ ਦਾ ਜਥਾ ਵੀ ਦਰਵਾਜ਼ਾ ਲੰਘ ਗਿਆ ਹੈ। ਤੇ ਹੁਣ ਸਾਡੀ ਹੋਰ ਪੈਦਲ ਫ਼ੌਜ ਵੀ ਉਸ ਦੇ ਪਿਛੇ ਅੰਦਰ ਵੜ ਗਈ ਹੈ।

ਬੰਦਾ ਬਹਾਦਰ—ਇਸ ਦਾ ਮਤਲਬ ਹੈ ਤੁਰਕ ਅਗੋਂ ਭੱਜ ਗਏ ਹਨ। ਆਪਣੇ ਘਾਇਲਾਂ ਤੇ ਮੋਇਆਂ ਨੂੰ ਛੱਡ ਕੇ।

ਅੰਗ-ਰਖਿਅਕ— ਭੱਜ ਕੇ ਜਾਣਗੇ ਕਿਥੇ ? ਸ਼ਾਇਦ ਕਈ ਝੂਠੀ ਮੂਠੀ ਵੀ ਘਾਇਲ ਬਣ ਕੇ ਢਹਿ ਪਏ ਹਨ।

ਬੰਦਾ ਬਹਾਦਰ—ਜਿਹੜੇ ਢਹਿ ਪਏ ਸੋ ਬਚ ਗਏ।

ਬਾਜ ਸਿੰਘ—ਅਸੀਂ ਕੈਥਲ ਤੇ ਹੱਲਾ ਨਹੀਂ ਕੀਤਾ, ਇਕ ਪਾਸੇ ਦੀ ਲੰਘ ਆਏ ਹਾਂ ਤਾਂ ਜੋ ਸਮਾਣੇ ਵਾਲਿਆਂ ਨੂੰ ਆਪਣੇ ਮੋਰਚੇ ਤਕੜੇ ਕਰਨ ਦਾ ਸਮਾਂ ਨਾ ਮਿਲ ਜਾਵੇ। ਨਾਲੇ ਕੈਥਲ ਦਾ ਆਮਿਲ ਇਕ ਹਿੰਦੂ ਬਾਣੀਆ ਹੈ, ਅਸੀਂ ਉਸ ਉਤੇ ਧਾਵਾ ਕਰਨਾ ਯੋਗ ਨਹੀਂ ਸਮਝਿਆ। ਸਮਾਣਾ ਫ਼ਤਹ ਹੋ ਜਾਣ ਪਿਛੋਂ ਉਹ ਬੁਲਾ ਭੇਜਣ ਤੇ ਹੀ ਹਾਜ਼ਿਰ ਹੋ ਜਾਵੇਗਾ।

ਸਰੂਪ ਸਿੰਘ— ਪਰ ਸਾਨੂੰ ਇਤਨਾ ਪਤਾ ਨਹੀਂ ਸੀ। ਅਸੀਂ ਕੈਥਲ ਵਲ ਨੂੰ ਚਲੇ ਗਏ। ਲਗਦਾ ਹੈ ਉਹ ਪਹਿਲਾਂ ਹੀ ਹੱਲੇ ਦੀ ਉਡੀਕ ਵਿਚ ਬੈਠੇ ਸਨ, ਸ਼ਾਇਦ ਸਾਡੇ ਉਥੇ ਜਾਣ ਨੂੰ ਉਹਨਾਂ ਨੇ ਆਪ ਵਲੋਂ ਹਮਲਾ ਹੀ ਸਮਝਿਆ ਤੇ ਉਹ ਆਮਿਲ ਘੋੜ-ਸਵਾਰਾਂ ਦੇ ਦੋ ਦਸਤੇ ਲੈ ਕੇ ਸਾਡੇ ਉਤੇ ਟੁਟ ਪਿਆ। ਰੱਬ ਦੀ ਕਿਰਪਾ ਨਾਲ ਉਹ ਪਾਮਰ ਸਾਡਾ ਕੁਝ ਨਾ ਵਿਗਾੜ ਸਕਿਆ। ਉਸ ਦੇ ਸਵਾਰ ਪੁਤ-ਲੀਆਂ ਵਾਂਗੂੰ ਗੋਲੀਆਂ ਦੇ ਖੜਾਕ ਤੇ ਨੇਜ਼ਿਆਂ ਦੀ ਚਮਕ ਨਾਲ ਘਬਰਾ ਕੇ ਘੋੜੀਆਂ ਉਤੋਂ ਡਿਗ ਪੈਂਦੇ ਸਨ। ਅਸੀਂ ਆਮਿਲ ਨੂੰ ਪਕੜ ਲਿਆਏ ਹਾਂ ਤੇ ਉਸ ਦੇ ਘੋੜਿਆਂ ਨੂੰ ਵੀ।

ਬੰਦਾ ਬਹਾਦਰ—ਸ਼ਾਬਾਸ਼, ਸਿੰਘ ਜੀ ਤੁਸੀਂ ਫੂਲ ਕਿਆਂ ਦੀ ਸੈਨਾ ਹੋ ?

ਸਰੂਪ ਸਿੰਘ—ਹਾਂ ਜੀ, ਚੌਧਰੀ ਰਾਮ ਸਿੰਘ ਤੇ ਤਲੋਕ ਸਿੰਘ ਨੇ ਉਥੇ ਹੀ ਰਹਿਣਾ ਠੀਕ ਸਮਝਿਆ ਹੈ ਤਾਂ ਜੋ ਇਧਰ ਦੀਆਂ ਖ਼ਬਰਾਂ ਸੁਣ ਕੇ ਬਠਿੰਡੇ ਵਾਲਾ ਸੂਬੇਦਾਰ

ਇਧਰੋਂ ਨੂੰ ਚੜ੍ਹ ਨਾ ਆਵੇ।

ਬੰਦਾ ਬਹਾਦਰ—(ਹੱਸ ਕੇ) ਹਾਂ, ਫੂਲ ਕੇ ਚੌਧਰੀ ਬੜੇ ਸਿਆਣੇ ਹਨ। ਨਾਲੇ ਉਹਨਾਂ ਦਾ ਘਰ ਵੀ ਗੁਰੂ ਕਾ ਘਰ ਹੈ ਤੇ ਉਹ ਇਸ ਨੂੰ ਬਚਾ ਕੇ ਰਖਣਾ ਚਾਹੁੰਦੇ ਹਨ।

ਸਰੂਪ ਸਿੰਘ—ਪਰ ਅਸੀਂ ਪੰਜ ਸੌ ਘੋੜ ਸਵਾਰ ਤੇ ਪੈਦਲ ਆਪ ਦੀ ਸੇਵਾ ਵਿਚ ਪਹੁੰਚ ਗਏ ਹਾਂ। ਚੌਧਰੀਆਂ ਨੇ ਕਿਹਾ ਹੈ ਕਿ ਆਪ ਦੇ ਸਰਹਿੰਦ ਵਲ ਕੂਚ ਦੀ ਖ਼ਬਰ ਉਨ੍ਹਾਂ ਨੂੰ ਮਿਲਦੀ ਰਹੇ, ਉਹ ਆਪ ਜਮੀਅਤ ਲੈ ਕੇ ਸਰਹਿੰਦ ਪਹੁੰਚਣਗੇ।

ਬੰਦਾ ਬਹਾਦਰ—ਲੋੜ ਪਈ ਤਾਂ ਅਸੀਂ ਉਹਨਾਂ ਨੂੰ ਸੱਦ ਭੇਜਾਂਗੇ।

(ਦੋ ਸਿੰਘਾਂ ਦੇ ਵਿਚਕਾਰ ਕੈਥਲ ਦਾ ਆਮਿਲ ਨੰਗੇ ਸਿਰ ਉਤੇ ਰੁਮਾਲ ਬੰਨ੍ਹੀ ਮੰਚ ਉਤੇ ਆਉਂਦਾ ਹੈ ਤੇ ਪਹਿਲਾਂ ਬੰਦਾ ਬਹਾਦਰ ਦੇ ਚਰਨਾਂ ਨੂੰ ਤੇ ਫਿਰ ਬਾਜ ਸਿੰਘ, ਫ਼ਤਹ ਸਿੰਘ ਦੇ ਚਰਨਾਂ ਨੂੰ ਹੱਥ ਲਗਾਂਦਾ ਹੈ।)

ਬਾਜ ਸਿੰਘ—ਹਾਂ, ਬਈ ਰਾਏ ਸਾਹਿਬ, ਤੁਹਾਡੇ ਨਾਲ ਕੀ ਵਿਵਹਾਰ ਕੀਤਾ ਜਾਵੇ ? ਤੁਸੀਂ ਗੁਰੂ ਪੰਥ ਦੇ ਦੋਖੀ ਹੋ।

ਆਮਿਲ—(ਹੱਥ ਬੰਨ੍ਹ ਕੇ) ਹਜ਼ੂਰ, ਮੈਂ ਸਤਿਗੁਰੂ ਸੱਚੇ ਪਾਤਸ਼ਾਹ ਦੀ ਯਲਗ਼ਾਰ ਬਾਰੇ ਸੁਣਿਆ ਸੀ ਤੇ ਸੋਨੀਪਤ ਵਾਲੇ ਪਾਸਿਓਂ ਆਪ ਦੇ ਆਉਣ ਦੀ ਇੰਤਜ਼ਾਰ ਕਰ ਰਿਹਾ ਸਾਂ। ਮੈਂ ਆਪ ਦੇ ਅੱਗੇ ਅੜਨ ਦੀ ਗੁਸਤਾਖ਼ੀ ਕਰ ਸਕਦਾ ਸਾਂ ? ਪਰ ਜਦੋਂ ਮੈਂ ਉੱਤਰ-ਪੱਛਮ ਵਲੋਂ ਇਕ ਜੱਥੇ ਨੂੰ ਵੇਖਿਆ ਤਾਂ ਮੈਂ ਸਮਝਿਆ ਕੋਈ ਹੋਰ ਡਾਕੂ ਆ ਗਏ ਹਨ, ਆਪ ਦੇ ਇਧਰ ਹੋਣ ਦਾ ਫ਼ਾਇਦਾ ਉਠਾਣ। ਸੋ ਮੈਂ ਆਪਣਾ ਰਸਾਲਾ ਤੇ ਸਿਪਾਹੀ ਲੈ ਕੇ ਉਹਨਾਂ ਦੇ ਮੁਕਾਬਲੇ ਨੂੰ ਨਿਕਲਿਆ। ਉਹਨਾਂ ਦੇ ਜੈਕਾਰੇ, 'ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਹ' ਤੋਂ ਮੇਰਾ ਮਨ ਇਕ ਦਮ ਡਰ ਗਿਆ। ਨਾਲੇ ਉਹਨਾਂ ਦੇ ਨੀਲੇ ਬਾਣੇ ਵੀ ਵੇਖ ਕੇ। ਫਿਰ ਮੈਂ ਸਮਝਿਆ ਇਹ ਤਾਂ ਖ਼ਾਲਸੇ ਦਾ ਕੋਈ ਜਥਾ ਰੋਹੀ ਵਲੋਂ ਆਪ ਨਾਲ ਮਿਲਨ ਆ ਰਿਹਾ ਹੈ, ਤੇ ਮੈਂ ਆਪਣੇ ਸਿਪਾਹੀਆਂ ਨੂੰ ਰੋਕਣ ਦਾ ਯਤਨ ਕੀਤਾ। ਇਤਨੇ ਨੂੰ ਸਭ ਕੁਝ ਹੋ ਗਿਆ। ਮੇਰੇ ਸਿਪਾਹੀ ਹੀ ਆਪਣੇ ਘੋੜੇ ਛਡ ਕੇ ਦੌੜ ਗਏ ਤਾਂ ਮੈਂ ਇਥੇ ਆਪ ਦੀ ਹਜ਼ੂਰੀ ਵਿਚੋਂ ਲਿਆਂਦਾ ਗਿਆ ਹਾਂ। ਸੱਚੇ ਪਾਤਸ਼ਾਹ, ਮੈਨੂੰ ਬਖ਼ਸ਼ ਲਓ, ਭਾਵੇਂ ਅਣਜਾਣੇ ਮੈਂ ਆਪ ਦੇ ਵਿਰੁਧ ਗੁਨਾਹ ਕੀਤਾ ਹੈ।

ਇਕ ਸਿੰਘ—ਸਚੇ ਪਾਤਸ਼ਾਹ, ਕੀ ਹੁਕਮ ਹੈ ? ਬੁਲਾ ਦਿਤਾ ਜਾਵੇ ਇਸ ਨੂੰ ਪਾਰ ?

ਆਮਿਲ—(ਬੰਦਾ ਬਹਾਦਰ ਦੇ ਪੈਰਾਂ ਉਤੇ ਸਿਰ ਰਖ ਕੇ) ਸਚੇ ਪਾਤਸ਼ਾਹ, ਬਖ਼ਸ਼ ਲਵੋ।

ਬੰਦਾ ਬਹਾਦਰ—(ਬਾਜ ਸਿੰਘ ਵਲ ਵੇਖ ਕੇ) ਹਾਂ, ਭਾਈ ਬਾਜ ਸਿੰਘ, ਬਖ਼ਸ਼ ਸਕਦੇ ਹੋ

ਇਸ ਪਾਮਰ ਨੂੰ ?

ਬਾਜ ਸਿੰਘ—ਸਚੇ ਪਾਤਸ਼ਾਹ, ਜਿਵੇਂ ਆਪ ਦੀ ਰਜ਼ਾ। ਹੁਣ ਜਦੋਂ ਇਹ ਨਿਰਬਲ ਹੋ ਕੇ ਗੁਰੂ ਦੇ ਦਰ ਉਤੇ ਆ ਢਠਾ ਹੈ ਤਾਂ ਇਸ ਦੀ ਬਾਹੁੜੀ ਕਰਨੀ ਹੀ ਯੋਗ ਹੈ। ਅੱਗੇ ਆਪ ਮਾਲਿਕ ਹੋ।

ਬੰਦਾ ਬਹਾਦਰ—ਅੱਛਾ, ਖ਼ਾਲਸਾ ਜੀ, ਇਸ ਪਾਮਰ ਨੂੰ ਬਖ਼ਸ਼ ਦਿਓ।

ਆਮਿਲ—ਸਚੇ ਪਾਤਸ਼ਾਹ, ਹੁਣ ਮੈਨੂੰ ਆਪਣਾ ਸਿੰਘ ਸਜਾ ਲਓ ਤਾਂ ਜੋ ਮੈਂ ਪਾਮਰ ਨਾ ਰਹਾਂ।

ਬਾਜ ਸਿੰਘ—ਉਹ ਪ੍ਰਬੰਧ ਵੀ ਹੋ ਜਾਵੇਗਾ। ਹੁਣ ਤੁਹਾਡੇ ਨਾਲ ਸਿੰਘਾਂ ਦਾ ਇਕ ਜੱਥਾ ਜਾਵੇਗਾ। ਤੁਸੀਂ ਖ਼ਾਲਸੇ ਦੀ ਜੋ ਸੇਵਾ ਕਰ ਸਕਦੇ ਹੋ ਕਰੋ, ਤੇ ਫਿਰ ਸਭ ਪ੍ਰਬੰਧ ਕਰ ਕੇ ਅੰਮ੍ਰਿਤ ਪਾਨ ਵੀ ਕਰ ਲੈਣਾ ਤੇ ਆਪਣਾ ਜਥਾ ਲੈ ਕੇ ਸਰਹਿੰਦ ਨੂੰ ਆ ਜਾਣਾ।

ਆਮਿਲ—(ਸਿਰ ਚੁਕ ਕੇ) ਬਹੁਤ ਮਿਹਰ ਹੈ ਖ਼ਾਲਸੇ ਦੀ। ਉਸ ਸਰਹਿੰਦ ਵਾਲੇ ਪਾਮਰ ਨੂੰ ਉਸ ਦੇ ਪਾਪ ਦਾ ਯੋਗ ਦੰਡ ਜ਼ਰੂਰ ਮਿਲਨਾ ਚਾਹੀਦਾ ਹੈ। ਮੇਰੇ ਧੰਨ ਭਾਗ ਹੋਣਗੇ ਜੇ ਮੈਂ ਉਥੇ ਵੇਲੇ ਸਿਰ ਪਹੁੰਚ ਜਾਵਾਂ।

ਬਾਜ ਸਿੰਘ—ਵੇਲਾ ਬਹੁਤ ਮਿਲ ਜਾਏਗਾ। ਤੁਸੀਂ ਤਿਆਰ ਰਹਿਣਾ।

(ਪੰਦਰਾਂ ਕੁ ਸਿੰਘਾਂ ਦਾ ਜਥਾ ਸ਼ਹਿਰ ਦੇ ਦਰਵਾਜ਼ੇ ਵਿਚੋਂ ਨਿਕਲ ਕੇ ਜਿਥੇ ਬੰਦਾ ਬਹਾਦਰ ਤੇ ਉਸ ਦੇ ਸਾਥੀ ਖੜੇ ਸਨ, ਅਰਥਾਤ ਮੰਚ ਉਤੇ, ਆਉਂਦਾ ਹੈ।)

ਉਨ੍ਹਾਂ ਦਾ ਜੱਥੇਦਾਰ—ਸਤਿਗੁਰੂ ਸਚੇ ਪਾਤਸ਼ਾਹ, ਸਮਾਣਾ ਫ਼ਤਹ ਹੋ ਗਿਆ ਹੈ, ਹੁਣ ਕਿਧਰੇ ਕੋਈ ਤੁਰਕ ਲੜ ਨਹੀਂ ਰਿਹਾ। ਮੋਏ ਜੀਉਂਦੇ ਸਭ ਢਠੇ ਪਏ ਹਨ। ਭਾਈ ਫ਼ਤਹ ਸਿੰਘ ਦੇ ਉਦਾਲੇ ਕਚਹਰੀ ਲਗ ਗਈ ਹੈ। ਤੁਰਕ ਅਮੀਰ, ਥਾਣੇਦਾਰ, ਨਵਾਬ ਨੰਗੇ ਸਿਰਾਂ ਉਤੇ ਰੁਮਾਲ ਰਖੀ ਉਸ ਦੇ ਅੱਗੇ ਹਥ ਬੰਨ੍ਹੀ ਖੜੇ ਅਗਲੇ ਹੁਕਮ ਦੀ ਉਡੀਕ ਕਰ ਰਹੇ ਹਨ।

ਬਾਜ ਸਿੰਘ—(ਹੱਸ ਕੇ) ਸਰੂਪ ਸਿੰਘ ਜੀ, ਇਹ ਸਮਾਣੇ ਦੀ ਫ਼ਤਹ ਤੁਹਾਡੇ ਸਵਾਗਤ ਵਿਚ ਸਮਝੀ ਜਾਵੇ। ਭਾਈ ਆਲੀ ਸਿੰਘ ਦੇ ਜਥੇ ਨੇ ਵੀ ਖ਼ਾਲਸੇ ਦੀ ਇਹ ਪਹਿਲੀ ਲੜਾਈ ਹੀ ਦੇਖੀ ਹੈ। ਉਹਨਾਂ ਦਾ ਵੀ ਅਸੀਂ ਇਸ ਜਿੱਤ ਨਾਲ ਸਵਾਗਤ ਕਰਦੇ ਹਾਂ।

ਬੰਦਾ ਬਹਾਦਰ—ਭਾਈ ਫ਼ਤਹ ਸਿੰਘ ਕਚਹਿਰੀ ਲਾ ਕੇ ਬੈਠੇ ਹਨ ? ਭਾਈ ਬਾਜ ਸਿੰਘ, ਖ਼ਾਲਸਾ ਉਸ ਨੂੰ ਸਦਾ ਹੀ ਕਚਿਹਿਰੀ ਲਗਾਣ ਦੀ ਸ਼ਕਤੀ ਬਖ਼ਸ਼ ਸਕਦਾ ਹੈ ?

ਬਾਜ ਸਿੰਘ—ਜ਼ਰੂਰ, ਸਚੇ ਪਾਤਸ਼ਾਹ। ਇਸ ਜਿੱਤ ਦਾ ਸਿਹਰਾ ਭਾਈ ਫ਼ਤਹ ਸਿੰਘ ਦੇ ਸਿਰ

ਹੀ ਤਾਂ ਹੈ। ਉਸ ਨਾਲੋਂ ਚੰਗਾ ਸੂਬੇਦਾਰ ਸਮਾਣੇ ਨੂੰ ਹੋਰ ਕੌਣ ਦਿਤਾ ਜਾ ਸਕਦਾ ਹੈ ?

ਬੰਦਾ ਬਹਾਦਰ—ਜੇ ਖ਼ਾਲਸੇ ਨੂੰ ਪ੍ਰਵਾਨ ਹੋਵੇ, ਤਾਂ ਅਸੀਂ ਚਲ ਕੇ ਭਾਈ ਫ਼ਤਹ ਸਿੰਘ ਦੇ ਸਿਰ ਸੂਬੇਦਾਰੀ ਦੀ ਦਸਤਾਰ ਸਜਾ ਦੇਈਏ।

ਬਾਜ ਸਿੰਘ—ਆਪ ਤੋਂ ਇਹ ਹੀ ਸਰ ਆਉਂਦੀ ਹੈ।

'ਕਹਿ ਰਵਿਦਾਸ ਸੁਨਹੁ ਰੇ ਸੰਤਹੁ ਹਰਿ ਜੀ ਤੇ ਸਭੇ ਸਰੇ।'

ਬੰਦਾ ਬਹਾਦਰ—ਚਲੋ ਫਿਰ ਸ਼ਹਿਰ ਵਿਚ ਭਾਈ ਫ਼ਤਹ ਸਿੰਘ ਦੀ ਕਚਹਿਰੀ ਵਿਚ ਹਾਜ਼ਿਰ ਹੋਈਏ।

(ਤੁਰ ਪੈਂਦੇ ਹਨ, ਸ਼ਹਿਰ ਦੇ ਦਰਵਾਜ਼ੇ ਵਲ ਨੂੰ।)

ਇਕ ਸਿੰਘ—(ਕੈਥਲ ਦੇ ਆਮਿਲ ਵਲ ਸੈਨਤ ਕਰਕੇ) ਇਸ ਭਾਈ ਲਈ ਕੀ ਹੁਕਮ ਹੈ। ਸਚੇ ਪਾਤਸ਼ਾਹ ?

ਬੰਦਾ ਬਹਾਦਰ—ਇਸ ਨੂੰ ਲੈ ਜਾਓ, ਤੇ ਜਿਵੇਂ ਦੱਸਿਆ ਗਿਆ ਹੈ ਕਰੋ। (ਆਮਿਲ ਨੂੰ) ਜਾਓ, ਭਾਈ, ਗੁਰੂ ਕਾ ਖ਼ਾਲਸਾ ਬਣੋ, ਤੇ ਜੋ ਸਰਦਾ ਪੁਜਦਾ ਹੈ ਖ਼ਾਲਸੇ ਨਾਲ ਸਾਂਝਾ ਕਰੋ। ਖ਼ਾਲਸਾ ਇਸ ਤੋਂ ਦੂਣਾ ਚੌਣਾ ਤੁਹਾਨੂੰ ਬਖ਼ਸ਼ੇਗਾ।

(ਸਿੰਘ 'ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਹ' ਦਾ ਜੈਕਾਰਾ ਲਗਾ ਕੇ ਜਿਸ ਵਿਚ ਆਮਿਲ ਨੇ ਵੀ ਆਪਣਾ ਬੋਲ ਉੱਚਾ ਕੀਤਾ ਹੈ, ਇਕ ਪਾਸੇ ਤੋਂ ਬਾਹਰ ਜਾਂਦੇ ਹਨ।)

ਬੰਦਾ ਬਹਾਦਰ—ਖ਼ਾਲਸਾ ਜੀ, ਤੁਹਾਡੇ ਵਿਚੋਂ ਕੁਝ ਘਾਇਲਾਂ ਤੇ ਢਠਿਆਂ ਹੋਇਆਂ ਦੀ ਖ਼ਬਰ ਸਾਰ ਲਵੋ। ਜਿਹੜੇ ਨਿਰੇ ਡਰ ਨਾਲ ਢਠੇ ਪਏ ਹਨ, ਉਹਨਾਂ ਨੂੰ ਉਠਾਓ ਤੇ ਕਹੋ ਮੋਇਆਂ ਨੂੰ ਚੁਕਣ ਤੇ ਘਾਇਲਾਂ ਦੀ ਸੇਵਾ ਕਰਨ।

(ਸਾਰੇ ਮੰਚ ਤੋਂ ਪ੍ਰਸਥਾਨ ਕਰ ਜਾਂਦੇ ਹਨ।)

## ਅੰਕ 3

# ਸਰਹਿੰਦ : ਮਈ 30, 1710

(ਬੰਦਾ ਬਹਾਦਰ ਕਚਿਹਰੀ ਲਾਈ ਬੈਠਾ ਹੈ, ਬਾਜ ਸਿਘ ਫਤਹ ਸਿੰਘ, ਆਲੀ ਸਿੰਘ, ਮਾਲੀ ਸਿੰਘ, ਵਿਨੋਦ ਸਿੰਘ ਦੋਹੀਂ ਪਾਸੀਂ ਪੰਕਤੀਆਂ ਬੰਨ੍ਹ ਕੇ ਖੜੇ ਹਨ, ਜਿਵੇਂ ਉਸ ਸਮੇਂ ਪੂਰਬ ਦੇ ਦੇਸ਼ਾਂ ਵਿਚ ਰਿਵਾਜ ਸੀ। ਨਗਰ ਦੇ ਬਹੁਤੇ ਹਿੰਦੂ ਤੇ ਕੁਝ ਨਾਲ ਦੇ ਪਿੰਡਾਂ ਦੇ ਹਿੰਦੂ ਸਿੱਖ ਜੱਟ ਬੇਨਤੀਆਂ ਕਰਨ ਲਈ ਹਾਜ਼ਿਰ ਹਨ। ਪਰ ਹਾਲੀ ਚਪਰਚੇੜੀ ਦੀ ਲੜਾਈ ਤੇ ਜਿੱਤ ਦੀਆਂ ਗੱਲਾਂ ਹੋ ਰਹੀਆਂ ਹਨ ਤੇ ਪਿਛਲੇ ਤ੍ਰਿੰਨਾਂ ਦਿਨਾਂ ਤੋਂ ਵਰਤ ਰਿਹਾ ਕੜਾਹ ਪ੍ਰਸ਼ਾਦ ਵੀ ਵਰਤਾਇਆ ਜਾ ਰਿਹਾ ਹੈ। ਮੰਚ ਉਤੇ ਇਸ ਦ੍ਰਿਸ਼ ਦਾ ਕੇਵਲ ਭਾਗ ਹੀ ਦਿਖਾਇਆ ਜਾ ਸਕਦਾ ਹੈ।

ਇਕ ਚੌਧਰੀ ਇਕੱਠ ਦੇ ਮੋਹਰੇ ਬੰਦਾ ਬਹਾਦਰ ਤੇ ਉਸ ਦੇ ਸਾਥੀਆਂ ਦੇ ਨੇੜੇ ਖੜਾ ਹੈ। ਉਹ ਚਾਂਦੀ ਦੇ ਦਸ ਮੁਕਟ ਇਕ ਥਾਲ ਵਿਚ ਲਿਆਇਆ ਹੈ ਜਿਹੜਾ ਉਸ ਦੇ ਕੋਲ ਖੜੇ ਇਕ ਨਾਈ ਨੇ ਹੱਥ ਵਿਚ ਚੁਕਿਆ ਹੋਇਆ ਹੈ। ਤੇ ਤਿੰਨ ਚਾਂਦੀ ਦੀਆਂ ਗੁਰਜ਼ਾਂ ਉਸ ਨੇ ਆਪਣੇ ਹੱਥ ਵਿਚ ਫੜੀਆਂ ਹੋਈਆਂ ਹਨ। ਇਹ ਚਨਾਰਥਲ ਦਾ ਚੌਧਰੀ ਹੈ।)

ਚੌਧਰੀ—(ਬੰਦਾ ਬਹਾਦਰ ਵਲ ਮੂੰਹ ਕਰਕੇ) ਸਚੇ ਪਾਤਸ਼ਾਹ, ਅਸੀਂ ਵਾਹਿਗੁਰੂ ਦੇ ਬੜੇ ਧੰਨਵਾਦੀ ਹਾਂ, ਜਿਸ ਨੇ ਤੁਹਾਨੂੰ ਤੇ ਤੁਹਾਡੇ ਸਿੰਘਾਂ ਨੂੰ ਸਾਡੇ ਸਦੀਆਂ ਦੇ ਕਸ਼ਟ ਨਿਵਾਰਨ ਲਈ ਭੇਜਿਆ ਹੈ। ਸਾਡੇ ਪਿੰਡਾਂ ਵਿਚ ਤਾਂ ਚਹੁੰ ਦਿਨਾਂ ਤੋਂ ਮਿਠਿਆਈਆਂ ਵੰਡੀਆਂ ਜਾ ਰਹੀਆਂ ਹਨ ਤੇ ਰਾਤ ਨੂੰ ਦੀਪ ਮਾਲਾ ਕੀਤੀ ਜਾਂਦੀ

ਹੈ। ਅਸੀਂ ਵਾਹਿਗੁਰੂ ਅੱਗੇ ਅਰਦਾਸ ਕਰਦੇ ਹਾਂ ਕਿ ਆਪ ਨੂੰ ਸਭਨੀ ਥਾਈਂ ਇਸ ਤੋਂ ਵੀ ਵੱਡੀਆਂ ਜਿੱਤਾਂ ਪ੍ਰਾਪਤ ਹੋਣ ਤਾਂ ਜੋ ਸਾਰਾ ਦੇਸ਼ ਜ਼ਾਲਿਮ ਦੇ ਪੰਜੇ 'ਚੋਂ ਛੁਟ ਜਾਵੇ। ਆਪਣੇ ਧੰਨਵਾਦ ਦੀ ਨਿਸ਼ਾਨੀ ਇਹ ਤੁਛ ਜਿਹੀ ਭੇਟਾ ਅਸੀਂ ਤੁਹਾਡੇ ਹਜ਼ੂਰ ਵਿਚ ਲਿਆਏ ਹਾਂ। ਆਹ ਤਿੰਨ ਗੁਰਜਾਂ ਅਸੀਂ ਆਪ ਦੇ ਲਈ, ਭਾਈ ਬਾਜ ਸਿੰਘ ਲਈ ਤੇ ਭਾਈ ਫ਼ਤਹ ਸਿੰਘ ਲਈ ਲਿਆਏ ਹਾਂ। ਤੁਸੀਂ ਸਾਡੀ ਕੌਮ ਦੇ ਰੁਸਤਮ ਹੋ। ਕਹਿਣਾ ਚਾਹੀਦਾ ਹੈ, ਤੁਸੀਂ ਇਸ ਸਮੇਂ ਦੇ ਪਾਂਡਵ ਹੋ। ਪਾਂਡਵਾਂ ਨੇ ਤਾਂ ਕੇਵਲ ਆਪਣੇ ਭਾਈਆਂ ਦੇ ਜ਼ੁਲਮ ਨੂੰ ਹੀ ਹਰਾਇਆ ਸੀ, ਤੁਸੀਂ ਤੁਰਕਾਂ ਦੇ ਜ਼ੁਲਮ ਨੂੰ ਹਰਾਉਣ ਵਾਲੇ ਹੋ।

(ਤਿੰਨੇ ਗੁਰਜ਼ਾਂ ਬੰਦਾ ਵਹਾਦਰ ਦੇ ਅੱਗੇ ਰਖਣ ਲਗਦਾ ਹੈ ਤਾਂ ਉਹ ਹੱਥ ਵਧਾ ਕੇ ਫੜ ਲੈਂਦਾ ਹੈ।)

ਬੰਦਾ ਬਹਾਦਰ—ਹਾਂ, ਬਈ, ਚੌਧਰੀ ਪ੍ਰਤਾਪ ਰਾਏ, ਅਸੀਂ ਵੀ ਵਾਹਿਗੁਰੂ ਦੇ ਧੰਨਵਾਦੀ ਹਾਂ ਜਿਨ੍ਹਾਂ ਨੇ ਸਾਨੂੰ ਪਰਜਾ ਦਾ ਕਸ਼ਟ ਨਿਵਾਰਨ ਦੀ ਸ਼ਕਤੀ ਦਿਤੀ ਹੈ। ਇਹ ਚਪੜਚੇੜੀ ਦੀ ਜਿੱਤ ਸਾਡਾ ਦਸਾਂ ਬਾਰਾਂ ਦਾ ਕਾਰਨਾਮਾ ਨਹੀਂ। ਇਹ ਧੁਰ ਰਿਆੜਕੀ ਮਾਝੇ ਤੋਂ ਚਲ ਕੇ ਦੁਆਬੇ ਤੇ ਪੁਆਧ ਦਾ ਇਕ ਪਾਸੇ ਤੇ ਮਾਲਵੇ, ਰੋਹੀ ਤੇ ਜੰਗਲ ਦਾ ਦੂਜੇ ਪਾਸੇ ਕਾਰਨਾਮਾ ਹੈ।

(ਸੰਗਤ ਵਿਚੋਂ ਇਕ ਦੇ ਗਾਉਣ ਦੀ ਅਵਾਜ਼ ਆਉਂਦੀ ਹੈ)

ਜੁਧ ਜਿੱਤੇ ਇਨਹੀ ਕੇ ਪ੍ਰਸਾਦਿ ਸੇ,
ਇਨਹੀ ਕੇ ਪ੍ਰਸਾਦਿ ਸੇ ਸ਼ਤਰੂ ਹਰੇ।

ਬੰਦਾ ਬਹਾਦਰ—ਅੱਗੇ :—

ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ,
ਨਹੀਂ ਮੋ ਸੇ ਗਰੀਬ ਕਰੋ ਪਰੇ।

ਚੌਧਰੀ—ਮਹਾਰਾਜ, ਗ਼ਰੀਬ ਅਸੀਂ ਹਾਂ। ਆਪ ਗ਼ਰੀਬਾਂ ਦਾ ਕਸ਼ਟ ਨਿਵਾਰਨ ਵਾਲੇ ਹੋ। ਗ਼ਰੀਬਾਂ ਦੇ ਰਖਿਅਕ ਹੋ, ਗ਼ਰੀਬਾਂ ਦੇ ਪਾਤਸ਼ਾਹ ਹੋ।

(ਉਸ ਨੇ ਆਪਣੇ ਕੋਲ ਖੜੇ ਨਾਈ ਨੂੰ ਇਸ਼ਾਰਾ ਕਰਕੇ ਰੁਪਿਆਂ ਦਾ ਥਾਲ, ਜਿਸ ਦੇ ਵਿਚ ਇਕ ਸੌ ਇਕ ਅਸ਼ਰਫ਼ੀਆਂ ਵੀ ਹਨ, ਬੰਦਾ ਬਹਾਦਰ ਦੇ ਅੱਗੇ ਕੀਤਾ ਹੈ। ਬੰਦਾ ਬਹਾਦਰ ਨੇ ਉਠ ਕੇ ਮੁਕਟ ਭਾਈ ਬਾਜ ਸਿੰਘ ਤੇ ਭਾਈ ਫ਼ਤਹ ਸਿੰਘ ਦੀਆਂ ਦਸਤਾਰਾਂ ਉੱਤੇ ਬੰਨ੍ਹ ਦਿਤੇ ਤੇ ਥਾਲ ਬਾਜ ਸਿੰਘ ਨੂੰ ਫੜਾ ਦਿਤਾ ਹੈ। ਇਕ ਸੌ ਇਕ ਅਸ਼ਰਫ਼ੀਆਂ ਵਿਚੋਂ ਉਸ ਨੇ ਇਕ ਚੁਕ ਲਈ ਤੇ ਬਾਕੀ ਚੌਧਰੀ ਨੂੰ ਉਸ ਦੇ ਥਾਲ ਸਣੇ ਪਰਤਾ ਦਿਤੀਆਂ ਹਨ।)

ਬਾਜ ਸਿੰਘ—(ਬਾਕੀ ਦੇ ਅੱਠ ਮੁਕਟ ਆਪਣੇ ਹੋਰ ਸਾਥੀਆਂ ਦੇ ਮੱਥਿਆਂ ਉੱਤੇ ਬੰਨ੍ਹ ਕੇ) ਖਾਲਸਾ ਜੀ, ਇਹ ਮੁਕਟ ਤਾਂ ਹੁਣ ਸਾਰੇ ਖ਼ਾਲਸੇ ਨੂੰ ਘਰ ਘਰ ਬੰਨ੍ਹਣੇ ਬੰਨ੍ਹਾਉਣੇ ਚਾਹੀਦੇ ਹਨ।

(ਚੌਧਰੀ ਪ੍ਰਤਾਪ ਰਾਏ ਆਪਣੇ ਨਾਈ ਨਾਲ ਪਿਛੇ ਹਟ ਜਾਂਦਾ ਹੈ ਤੇ ਉਸ ਦੀ ਥਾਂ ਜਰੰਗ ਦਾ ਚੌਧਰੀ ਇਸੇ ਤਰ੍ਹਾਂ ਤਿੰਨ ਗੁਰਜਾਂ ਹੱਥ ਵਿਚ ਫੜੀ ਤੇ ਮੁਕਟਾਂ ਤੇ ਅਸ਼ਰਫੀਆਂ ਦਾ ਥਾਲ ਆਪਣੇ ਨਾਈ ਨੂੰ ਫੜਾਈ ਅੱਗੇ ਹੁੰਦਾ ਹੈ।)

ਚੌਧਰੀ ਲਖਮੀਰ—(ਜਿਸ ਨੇ ਬਾਜ ਸਿੰਘ ਦੀ ਗੱਲ ਸੁਣ ਲਈ ਹੈ)—ਸੱਚੇ ਪਾਤਸ਼ਾਹ, ਇਹ ਮੁਕਟ ਤੇ ਇਹ ਗੁਰਜਾਂ ਸਭ ਖਾਲਸੇ ਦੀ ਸੈਨਾ ਦੇ ਯੋਗ ਹਨ। ਤੁਸੀਂ ਆਪ ਇਹ ਆਪਣੇ ਯੋਧਿਆਂ ਨੂੰ ਬਖ਼ਸ਼ ਦਿਉ ਤੇ ਸਾਡੇ ਸਿਰਾਂ ਉੱਤੇ ਆਪਣੀ ਕ੍ਰਿਪਾ ਦਾ ਹੱਥ ਰੱਖੋ। ਵਾਹਿਗੁਰੂ ਆਪ ਦਾ ਰਾਜ ਤੇਜ ਦੂਣ ਸਵਾਇਆ ਕਰੇ ਤੇ ਪਰਜਾ ਨੂੰ ਮੁੜ ਪਹਿਲਾਂ ਵਰਗੇ ਦਿਨ ਦੇਖਣੇ ਨਾ ਪੈਣ।

(ਬੰਦਾ ਬਹਾਦਰ ਗੁਰਜਾਂ ਆਪ ਪਕੜ ਲੈਂਦਾ ਹੈ ਤੇ ਬਾਜ ਸਿੰਘ ਨੂੰ ਥਾਲ ਵਿਚੋਂ ਮੁਕਟ ਚੁੱਕਣ ਦੀ ਸੈਨਤ ਕਰਦਾ ਹੈ। ਬਾਜ ਸਿੰਘ ਮੁਕਟ ਚੁੱਕ ਕੇ ਤੇ ਅਸ਼ਰਫੀਆਂ ਵਿਚੋਂ ਇਕ ਚੁਕ ਕੇ ਥਾਲ ਚੌਧਰੀ ਲਖਮੀਰ ਦੇ ਨਾਈ ਨੂੰ ਪਰਤਾ ਦਿੰਦਾ ਹੈ। ਅਸ਼ਰਫੀ ਉਹ ਬੰਦਾ ਬਹਾਦਰ ਦੇ ਅੱਗੇ ਪਏ ਧਨ ਦੇ ਢੇਰ ਵਿਚ ਸੁਟ ਦਿੰਦਾ ਹੈ।

ਇਸ ਤਰ੍ਹਾਂ ਅਨੇਕ ਚੌਧਰੀ ਸੁਗਾਤਾਂ ਤੇ ਭੇਟਾਂ ਲੈ ਕੇ ਪੇਸ਼ ਹੁੰਦੇ ਹਨ, ਖ਼ਾਲਸੇ ਦੇ ਗੁਣ ਗਾਉਂਦੇ ਤੇ ਬੰਦਾ ਬਹਾਦਰ ਦਾ ਆਸ਼ੀਰਵਾਦ ਲੈ ਕੇ ਪਿਛੇ ਪਰਤ ਜਾਂਦੇ ਹਨ। ਬੰਦਾ ਬਹਾਦਰ ਦੇ ਸਾਹਮਣੇ ਗੁਰਜਾਂ, ਕੰਗਣਾਂ, ਅਸ਼ਰਫੀਆਂ ਤੇ ਟਕਿਆਂ ਦੇ ਢੇਰ ਲੱਗ ਜਾਂਦੇ ਹਨ।)

ਬਾਜ ਸਿੰਘ—(ਸਾਰੀ ਸੰਗਤ ਨੂੰ) ਵਾਹਿਗੁਰੂ ਤੇ ਸ੍ਰੀ ਦਸਮੇਸ਼ ਗੁਰੂ ਦੇ ਖ਼ਾਲਸੇ ਨੂੰ ਲੱਖ ਲੱਖ ਵਧਾਈਆਂ ਹੋਣ। ਤੁਰਕ ਇਸ ਸ਼ਹਿਰ ਵਿਚੋਂ ਨੱਠ ਗਏ ਹਨ ਤੇ ਸੈਂਕੜੇ ਮਰ ਕੇ ਜਹੰਨਮ ਨੂੰ ਪਹੁੰਚ ਗਏ ਹਨ। ਜਿਹੜੇ ਘਾਇਲ ਹਨ, ਉਨ੍ਹਾਂ ਦੀ ਮਰਹਮ ਪੱਟੀ ਤੇ ਦਵਾ ਦਰਮਲ ਉਸੇ ਤਰ੍ਹਾਂ ਕੀਤੀ ਜਾ ਰਹੀ ਹੈ ਜਿਵੇਂ ਘਾਇਲ ਹੋਏ ਸਿੰਘਾਂ ਦੀ। ਸਾਨੂੰ ਪਤਾ ਹੈ ਕਿ ਸ਼ਹਿਰ ਵਿਚੋਂ ਤੁਰਕਾਂ ਦੇ ਘਰਾਂ ਵਿਚੋਂ ਤੇ ਕੁਝ ਅਮੀਰ ਹਿੰਦੂਆਂ ਦੇ ਘਰਾਂ ਵਿਚੋਂ ਵੀ ਪਰਜਾ ਵਿਚੋਂ ਆ ਕੇ ਸਾਡੇ ਨਾਲ ਮਿਲੇ ਯੋਧਿਆਂ ਨੇ ਲੁੱਟ ਕੀਤੀ ਹੈ। ਅਸੀਂ ਇਸ ਲੁੱਟ ਦੀ ਨਿਖੇਧੀ ਨਹੀਂ ਕਰਦੇ। ਇਹ ਉਸੇ ਤਰ੍ਹਾਂ ਦੀ ਲੁੱਟ ਹੈ ਜਿਹੜੀਆਂ ਸਾਡੀਆਂ ਜੰਞਾਂ ਬਰਾਤਾਂ ਉਤੇ

ਗ਼ਰੀਬ ਲੁੱਟਦੇ ਹਨ। ਖ਼ਾਲਸੇ ਨੂੰ ਖੇਦ ਹੈ ਕਿ ਸਾਡੇ ਇਹ ਭਾਈ ਜਿੰਨ੍ਹਾਂ ਨੇ ਗੁਰੂ ਦਸਮੇਸ਼ ਦਾ ਅੰਮ੍ਰਿਤ ਨਹੀਂ ਛਕਿਆ ਹੋਇਆ ਸੀ ਤੇ ਅੰਮ੍ਰਿਤ ਧਾਰਨ ਦੀਆਂ ਪਾਬੰਦੀਆਂ ਤੋਂ ਅਣਜਾਣ ਸਨ, ਤੁਰਕਾਂ ਦੀਆਂ ਕਈ ਨੌਹਾਂ ਬੇਟੀਆਂ ਨੂੰ ਵੀ ਚੁਕ ਲੈ ਗਏ ਹਨ ਤੇ ਸ਼ਾਇਦ ਕੁਝ ਹਿੰਦੂਆਂ ਦੀਆਂ ਨੌਹਾਂ ਬੇਟੀਆਂ ਨੂੰ ਵੀ। ਸਤਿਗੁਰੂ ਸੱਚੇ ਪਾਤਸ਼ਾਹ ਦਾ ਹੁਕਮ ਹੈ ਕਿ ਜਿੰਨ੍ਹਾਂ ਘਰਾਂ ਦੀਆਂ ਨੌਹਾਂ ਬੇਟੀਆਂ ਨੂੰ ਭੁਲੜ ਲੋਕ ਲਾਲਚ ਵਿਚ ਆ ਕੇ ਜਾਂ ਭੁਲੇਖੇ ਨਾਲ ਚੁਕ ਲੈ ਗਏ ਹਨ, ਉਨ੍ਹਾਂ ਦੇ ਘਰੀਂ ਪਰਤਾ ਦੇਣ।

ਇਕੱਠ ਵਿਚੋਂ ਆਵਾਜ਼—ਸਿੰਘ ਜੀ ਸ਼ਹਿਰ ਵਚ ਤਾਂ ਸੁਨਸਾਨ ਵਰਤ ਰਹੀ ਹੈ। ਕੋਈ ਤੁਰਕ ਘਰ ਜਾਂ ਖਾਂਦਾ ਪੀਂਦਾ ਹਿੰਦੂ ਘਰ ਵਸਦਾ ਨਹੀਂ ਰਹਿ ਗਿਆ, ਸਭ ਜਾਂ ਮਰ ਗਏ ਹਨ ਜਾਂ ਜਿਧਰ ਕਿਸੇ ਦਾ ਮੂੰਹ ਹੋਇਆ ਨਿਕਲ ਗਏ ਹਨ।

ਬਾਜ ਸਿੰਘ—ਕੋਈ ਗੱਲ ਨਹੀਂ, ਉਨ੍ਹਾਂ ਬੇਟੀਆਂ ਤੋਂ ਉਨ੍ਹਾਂ ਦੇ ਪਿਤਾ, ਭਰਾਵਾਂ, ਪਤੀਆਂ ਸਹੁਰਿਆਂ ਦੇ ਨਾਉਂ ਪੁਛ ਕੇ ਉਨ੍ਹਾਂ ਨੂੰ ਲਾਗੇ ਦੇ ਪਿੰਡਾਂ ਵਿਚੋਂ ਲਭ ਕੇ ਉਨ੍ਹਾਂ ਪਾਸ ਪੁਚਾਇਆ ਜਾਵੇ। ਤੁਰਕ ਤਾਂ ਕੋਈ ਬਚਿਆ ਨਹੀਂ ਹੋਵੇਗਾ ਤੇ ਜਿਹੜੇ ਆਪਣੀ ਜਾਨ ਬਚਾ ਕੇ ਨੱਠ ਗਏ ਹਨ, ਉਨ੍ਹਾਂ ਮਗਰ ਜਾਣ ਦੀ ਸਾਨੂੰ ਲੋੜ ਨਹੀਂ। ਤੁਰਕ ਬੇਟੀਆਂ ਨੂੰ ਸਿੰਘਣੀਆਂ ਸਜਾ ਕੇ ਉਨ੍ਹਾਂ ਦੀ ਤੱਸਲੀ ਦੇ ਪੁਰਸ਼ਾਂ ਨਾਲ ਵਿਆਹ ਦਿੱਤਾ ਜਾਵੇ। ਹੁਣ ਸਾਰੀ ਸੰਗਤ ਆਪੋ ਆਪਣੀ ਥਾਈਂ ਸੁਖ ਆਸਣ ਹੋ ਜਾਵੇ ਤਾਂ ਜੋ ਸਭ ਨੂੰ ਸਾਡੇ ਨਾਲ ਦੇ ਸਿੰਘ ਜੀ ਚਪਰਚੇੜੀ ਦੇ ਯੁਧ ਦੇ ਅੱਖੀਂ ਦੇਖੇ ਸਮਾਚਾਰ ਸੁਣਾ ਦੇਣ।

(ਇਕ ਸਿੰਘ ਉਠ ਕੇ ਜ਼ਰਾ ਮੋਹਰੇ ਹੋ ਜਾਂਦਾ ਹੈ। ਉਸ ਨੇ ਯੁਧ ਦੇ ਸਮਾਚਾਰ ਵਰਣਨ ਕਰਨੇ ਹਨ। ਪਰ ਸੰਗਤ ਵਿਚ ਹਾਲੇ ਪੂਰੀ ਤਰ੍ਹਾਂ ਚੁਪ ਨਹੀਂ ਹੋਈ, ਇਸ ਲਈ ਉਹ ਉਡੀਕ ਕਰਨ ਲਗ ਜਾਂਦਾ ਹੈ।)

ਬਾਜ ਸਿੰਘ—ਸਾਧ ਸੰਗਤ, ਖ਼ਾਲਸਾ ਜੀ, ਚੁਪ ਦਾ ਦਾਨ ਬਖ਼ਸ਼ੋ। ਸਚੇ ਪਾਤਸ਼ਾਹ ਵਲੋਂ ਹੁਕਮ ਹੋਇਆ ਹੈ ਕਿ ਯੁਧ ਦੇ ਸਮਾਚਾਰ ਵਰਣਨ ਕਰਨ ਤੋਂ ਪਹਿਲਾਂ ਰਾਗੀ ਸਿੰਘ ਤੁਹਾਨੂੰ ਕੁਝ ਸ਼ਬਦ ਸੁਣਾ ਦੇਣ।

(ਤਿੰਨ ਰਾਗੀ ਸਿੰਘ ਰਬਾਬ ਤੇ ਜੋੜੀ ਲੈ ਕੇ ਕੀਰਤਨ ਕਰਨ ਲਗ ਜਾਂਦੇ ਹਨ। ਪਹਿਲਾ ਸ਼ਬਦ ਸ੍ਰੀ ਦਸਮੇਸ਼ ਦਾ ਸਵਈਆਂ ਗਾਇਆ ਜਾਂਦਾ ਹੈ—ਧੰਨ ਜੀਉ ਤਾਹਿ ਕੋ ਜਗ ਮੇ ਮੁਖ ਤੇ ਹਰਿ ਚਿਤ ਮੇ ਬਧ ਬਿਚਾਰੇ। ਸੰਗਤਾਂ ਵਿਚ ਸ਼ਾਂਤੀ ਵਰਤ ਜਾਂਦੀ ਹੈ ਤੇ ਸ਼ਬਦ ਸਮਾਪਤ ਹੋਣ ਉਤੇ ਬਾਜ ਸਿੰਘ ਫਿਰ ਉਠ ਖੜਾ ਹੁੰਦਾ ਹੈ।)

ਬਾਜ ਸਿੰਘ— ਖ਼ਾਲਸਾ ਜੀ, ਰਾਗੀ ਸਿੰਘਾਂ ਦੇ ਅਗਲਾ ਸ਼ਬਦ ਆਰੰਭ ਕਰਨ ਤੋਂ ਪਹਿਲਾਂ ਮੈਂ ਭਾਈ ਬਲਾਕਾ ਸਿੰਘ ਨੂੰ ਬੇਨਤੀ ਕਰਦਾ ਹਾਂ ਕਿ ਉਹ ਚਪਰਚੇੜੀ ਯੁਧ ਦੇ ਸਮਾਚਾਰ ਤੁਹਾਨੂੰ ਸੁਣਾਣ। ਊਂ ਤਾਂ ਤੁਸੀਂ ਸਾਰਿਆਂ ਨੇ ਇਹ ਸਮਾਚਾਰ ਇਧਰੋਂ ਉਧਰੋਂ ਸੁਣ ਲਏ ਹੋਣਗੇ ਤੇ ਤੁਹਾਡੇ ਵਿਚੋਂ ਬਹੁਤ ਸਾਰੇ ਉਸ ਯੁਧ ਵਿਚ ਲੜੇ ਵੀ ਹਨ। ਫਿਰ ਵੀ ਸੱਚੇ ਪਾਤਸ਼ਾਹ ਦਾ ਫ਼ੁਰਮਾਨ ਹੈ ਕਿ ਸਾਰੀਆਂ ਸੰਗਤਾਂ ਨੂੰ ਸਹੀ ਸਹੀ ਸਮਾਚਾਰ ਨਾਲ ਅਵਗਤ ਕਰਵਾਇਆ ਜਾਵੇ। ਬਸ, ਇਸੇ ਤਰ੍ਹਾਂ ਚੁਪ ਦਾ ਦਾਨ ਬਖ਼ਸ਼ਦੇ ਰਹਿਣਾ।

(ਸੰਗਤ ਵਿਚ ਕੁਝ ਹਿਲ-ਜੁਲ ਹੁੰਦੀ ਹੈ ਪਰ ਥਾਂ ਥਾਂ ਉਤੇ ਲੋਕ ਦੂਜਿਆਂ ਨੂੰ ਚੁਪ ਕਰਵਾ ਦਿੰਦੇ ਹਨ।)

ਬਲਾਕਾ ਸਿੰਘ—ਖ਼ਾਲਸਾ ਜੀ, ਚਪਰਚੇੜੀ ਵਰਗੀ ਜਿੱਤ ਭਾਰਤ ਵਰਸ਼ ਦੇ ਇਤਿਹਾਸ ਵਿਚ ਮਹਾਰਾਜਾ ਚੰਦਰ ਗੁਪਤ ਦੇ ਸਮੇਂ ਤੋਂ ਪਿਛੋਂ ਸਾਡੀ ਭਾਰਤੀ ਲੋਕਾਂ ਦੀ ਯਵਨਾਂ ਤੇ ਤੁਰਕਾਂ ਉਤੇ ਪਹਿਲੀ ਵੱਡੀ ਜਿੱਤ ਹੈ। ਵ੍ਹਾਹਿਗੁਰੂ ਦੀ ਕ੍ਰਿਪਾ ਨਾਲ ਹੋਰ ਵੀ ਵੱਡੀਆਂ ਜਿੱਤਾਂ ਖ਼ਾਲਸੇ ਨੂੰ ਪ੍ਰਾਪਤ ਹੋਣਗੀਆਂ। ਚਪਰਚੇੜੀ ਦੇ ਯੁਧ ਤੇ ਸਰਹਿੰਦ ਦੇ ਸੂਬੇਦਾਰ ਵਜ਼ੀਰੇ ਨੂੰ ਉਸ ਦੇ ਪਾਪਾਂ ਦਾ ਦੰਡ ਮਿਲਨ ਦੇ ਸਮਾਚਾਰ ਤੁਸੀਂ ਅੱਖੀ ਦੇਖ ਚੁਕੇ ਹੋ ਤੇ ਕੰਨੀ ਸੁਣ ਚੁਕੇ ਹੋ। ਫਿਰ ਵੀ ਤੁਹਾਡੀ ਪੱਕੀ ਗਿਆਤ ਲਈ ਮੈਨੂੰ ਇਹ ਤੁਹਾਡੇ ਅੱਗੇ ਦੁਹਰਾਣ ਦਾ ਹੁਕਮ ਹੋਇਆ ਹੈ। ਨਾਲੇ ਮੈਂ ਤੁਹਾਨੂੰ ਖ਼ਾਲਸਾ ਜੀ ਦੇ ਮੁਖੀ ਯੋਧਿਆਂ ਦੇ ਦਰਸ਼ਣ ਵੀ ਕਰਵਾਣੇ ਚਾਹਾਂਗਾ। (ਭਾਈ ਫ਼ਤਹ ਸਿੰਘ ਵਲ ਹੱਥ ਕਰ ਕੇ) ਇਹ ਹਨ ਭਾਈ ਫ਼ਤਹ ਸਿੰਘ ਜੋ ਛੇਵੀਂ ਪਾਤਸ਼ਾਹੀ ਗੁਰੂ ਹਰ ਗੋਬਿੰਦ ਦੇ ਅਨਿਨ ਸਿੱਖ ਭਾਈ ਭਗਤੂ ਦੇ ਪੋਤਰੇ ਤੇ ਸਮਾਣੇ ਦੇ ਯੁਧ ਦੇ ਵਿਜੇਤਾ, ਜਿੰਨ੍ਹਾਂ ਨੂੰ ਅੱਜ ਦੇ ਸਮੇਂ ਦਾ ਵਿਕਰਮਾਜੀਤ ਕਹਿਣਾ ਬਣਦਾ ਹੈ। ਇਹ ਆਪਣੀ ਫ਼ੌਜ ਲੈ ਕੇ ਸੌ ਕੋਹ ਚਲ ਕੇ ਸੋਨੀਪਤ ਕੋਲ ਸ਼ਿਹਰਖੇੜੇ ਵਿਖੇ ਸੱਚੇ ਪਾਤਸ਼ਾਹ ਦੀ ਹਜ਼ੂਰੀ ਵਿਚ ਆ ਗਏ ਸਨ। ਸਮਾਣੇ ਦੀ ਵਿਜੈ ਦਾ ਸਿਹਰਾ ਵਾਹਿਗੁਰੂ ਨੇ ਤੇ ਸੱਚੇ ਪਾਤਸ਼ਾਹ ਨੇ ਇਨ੍ਹਾਂ ਦੇ ਸਿਰ ਉਤੇ ਬੰਨ੍ਹਿਆ ਹੈ ਤੇ ਸੱਚੇ ਪਾਤਸ਼ਾਹ ਤੇ ਗੁਰੂ ਪੰਥ ਨੇ ਇਨ੍ਹਾਂ ਨੂੰ ਸਮਾਣੇ ਦਾ ਸੂਬੇਦਾਰ ਨਿਯੁਕਤ ਕੀਤਾ ਹੈ। ਪਰ ਇਹ ਸੂਬੇਦਾਰ ਬਣ ਕੇ ਸਮਾਣੇ ਨਹੀਂ ਟਿਕੇ ਰਹੇ। ਉਥੋਂ ਦਾ ਪ੍ਰਬੰਧ ਆਪਣੇ ਸਹਾਇਕਾਂ ਨੂੰ ਸੌਂਪ ਕੇ ਇਹ ਗੁਰੂ ਪੰਥ ਨਾਲ ਹੋਰ ਜਿੱਤਾਂ ਪ੍ਰਾਪਤ ਕਰਨ ਲਈ ਅੱਗੇ ਤੁਰ ਆਏ ਹਨ, ਜਿੰਨ੍ਹਾਂ ਵਿਚ ਘੁੜਾਮ ਤੇ ਕਪੂਰੀ ਦੀਆਂ ਜਿੱਤਾਂ ਤੋਂ ਉਪਰੰਤ ਬਹੁਤੀ ਵੱਡੀ ਜਿੱਤ ਸਢੌਰੇ ਨੂੰ ਸਰ ਕਰਨਾ ਹੈ। ਤੁਸੀਂ ਪੁਛੋਗੇ, ਸਮਾਣੇ ਨੂੰ ਸਰ ਕਰ ਕੇ ਗੁਰੂ ਪੰਥ ਸਿੱਧਾ ਸਰਹਿੰਦ ਉਤੇ ਕਿਉਂ ਨਹੀਂ ਚੜ੍ਹ ਆਇਆ ਸੀ ਤੇ ਇੰਨੇ ਕੋਹ ਪੂਰਬ ਵਲ ਜਾ ਕੇ ਸਢੌਰੇ ਨੂੰ ਮਾਰਨ ਦੀ ਕੀ ਕਾਹਲੀ ਸੀ। ਪਹਿਲੀ ਗੱਲ ਤਾਂ ਇਹ ਕਿ ਕਾਹਲੀ ਵੀ

ਸੀ। ਸਢੌਰੇ ਦਾ ਫੌਜਦਾਰ ਅਜਿਹਾ ਜ਼ਾਲਿਮ ਸੀ ਜਿਸ ਦੇ ਜ਼ੁਲਮਾਂ ਦੀਆਂ ਕਹਾਣੀਆਂ ਸੁਣ ਕੇ ਲੂੰ ਖੜੇ ਹੋ ਜਾਂਦੇ ਹਨ। ਉਥੋਂ ਪਰਜਾ ਦੀ ਇਕ ਪੰਚਾਇਤ ਚਲ ਕੇ ਗੁਰੂ ਪੰਥ ਨੂੰ ਕਪੂਰੀ ਦੇ ਸਥਾਨ ਤੇ ਆ ਮਿਲੀ ਸੀ ਤੇ ਗੁਰੂ ਪੰਥ ਅੱਗੇ ਬਹੁੜੀ ਪਾਈ ਸੀ। ਦੂਜੀ ਗੱਲ, ਸਰਹਿੰਦ ਮੁਗ਼ਲ ਸਲਤਨਤ ਦਾ ਇਕ ਵੱਡਾ ਸੂਬਾ ਹੈ। ਜਿੰਨੀ ਕੁ ਫੌਜ ਉਸ ਸਮੇਂ ਸੱਚੇ ਪਾਤਸ਼ਾਹ ਨਾਲ ਸੀ, ਉਸ ਨੂੰ ਲੈ ਕੇ ਹੀ ਸਰਹਿੰਦ ਉਤੇ ਚੜ੍ਹ ਆਉਣਾ ਸਿਆਣਪ ਦੀ ਗੱਲ ਨਹੀਂ ਸੀ, ਭਾਵੇਂ ਸਾਨੂੰ ਸਾਰਿਆਂ ਨੂੰ ਭਰੋਸਾ ਹੈ ਕਿ ਵਾਹਿਗੁਰੂ ਨੇ ਉਸ ਹਾਲਤ ਵਿਚ ਵੀ ਪੰਥ ਨੂੰ ਜਿੱਤ ਬਖਸ਼ਣੀ ਸੀ। ਸੋਨੀਪਤ ਤੋਂ ਹੀ ਖ਼ਬਰਾਂ ਮਿਲਨੀਆਂ ਸ਼ੁਰੂ ਹੋ ਗਈਆਂ ਸਨ ਕਿ ਮਾਝੇ ਤੇ ਮਾਲਵੇ ਦੇ ਸਿੰਘ ਆਪਣੀਆਂ ਫੌਜਾਂ ਬਣਾ ਕੇ ਸ੍ਰੀ ਕੀਰਤਪੁਰ ਰੋਪੜ ਤੱਕ ਪਹੁੰਚ ਗਏ ਸਨ। ਪਰ ਉਥੇ ਉਹਨਾਂ ਦੇ ਅੱਗੇ ਮਲੇਰ ਕੋਟਲੇ ਤੇ ਹੋਰ ਤੁਰਕ ਅਮੀਰਾਂ ਦੀਆਂ ਫੌਜਾਂ ਰੋਕ ਪਾਈ ਖੜੀਆਂ ਸਨ। ਸੋ ਸੱਚੇ ਪਾਤਸ਼ਾਹ ਨੇ ਉਹਨਾਂ ਨੂੰ ਸਨੇਹੇ ਭੇਜੇ ਸਨ ਕਿ ਰੋਪੜ ਤੋਂ ਪਾਰ ਹੀ ਟਿਕ ਕੇ ਆਪਣੀ ਫੌਜ ਹੋਰ ਵਧਾ ਕੇ ਫਿਰ ਮਲੇਰੀਆਂ ਨਾਲ ਟੱਕਰ ਲੈਣ। ਉਤਨੇ ਚਿਰ ਵਿਚ ਸੱਚੇ ਪਾਤਸ਼ਾਹ ਨਾਲ ਨਾਦੇੜ ਤੋਂ ਆਈਆਂ ਫੌਜਾਂ ਤੇ ਮਾਲਵੇ ਦੀਆਂ ਫੌਜਾਂ ਸਰਹਿੰਦ ਤੋਂ ਦੱਖਣ ਵਲ ਦੇ ਤੁਰਕਾਂ ਨੂੰ ਸੋਧਦੀਆਂ ਰੋਪੜ ਵਲ ਨੂੰ ਆਉਣਗੀਆਂ। ਉਦੋਂ ਮਾਝੇ, ਦੁਆਬੇ ਦੇ ਸਿੰਘਾਂ ਨੂੰ ਮਲੇਰੀਆਂ ਨਾਲ ਲੜਨ ਦਾ ਅਵਸਰ ਲੈਣਾ ਚਾਹੀਦਾ ਹੈ ਜਦੋਂ ਕਿ ਮਲੇਰੀਆਂ ਨੂੰ ਆਪਣੇ ਪਿਛੇ ਖ਼ਾਲਸੇ ਦੀਆਂ ਫੌਜਾਂ ਦੇ ਆਉਣ ਦਾ ਡਰ ਵੀ ਉਤਪੰਨ ਹੋ ਗਿਆ ਹੋਵੇ। ਇਵੇਂ ਹੀ ਹੋਇਆ, ਮਲੇਰੀਏ ਰੋਪੜ ਵਲ ਨੂੰ ਸੱਚੇ ਪਾਤਸ਼ਾਹ ਦੀ ਫੌਜ ਦੇ ਆਉਣ ਦੀ ਖ਼ਬਰ ਸੁਣ ਕੇ ਡੋਲਣ ਲਗ ਪਏ ਤੇ ਸਤਲੁਜੋਂ ਪਾਰ ਦੇ ਖ਼ਾਲਸੇ ਦਾ ਤਕੜੇ ਹੋ ਕੇ ਟਾਕਰਾ ਨਾ ਕਰ ਸਕੇ। ਉਹ ਨੱਠ ਕੇ ਸਰਹਿੰਦ ਵਲ ਨੂੰ ਆਏ ਤੇ ਖ਼ਾਲਸੇ ਦੀਆਂ ਫੌਜਾਂ ਚਪਰਚੇੜੀ ਦੇ ਬਾਹਰ ਸੱਚੇ ਪਾਤਸ਼ਾਹ ਦੀਆਂ ਫੌਜਾਂ ਨੂੰ ਆ ਮਿਲੀਆਂ।

ਇਧਰੋਂ ਨਵਾਬ ਵਜ਼ੀਰ ਖ਼ਾਨ ਚਾਲੀ ਹਜ਼ਾਰ ਫੌਜ ਤਿਆਰ ਕਰਕੇ ਜਿਸ ਵਿਚ ਮਲੇਰ ਕੋਟਲੀਏ ਵੀ ਸ਼ਾਮਿਲ ਸਨ, ਚਪਰਚੇੜੀ ਵਲ ਨੂੰ ਵਧਿਆ। ਉਥੇ ਦੀਵਾਨ ਸੁਚਾ ਨੰਦ ਦਾ ਪੁਤਰ ਵੀ ਹਜ਼ਾਰ ਕੁ ਦੀ ਸੈਨਾ ਲੈ ਕੇ ਗੁਰੂ ਪੰਥ ਦੀ ਸੈਨਾ ਨੂੰ ਜਾ ਮਿਲਿਆ। ਉਸ ਨੂੰ ਵਜ਼ੀਰੇ ਨੇ ਭੇਜਿਆ ਸੀ, ਖ਼ਾਲਸੇ ਦੀਆਂ ਫੌਜਾਂ ਵਿਚ ਭਗਦੜ ਪਾਣ ਲਈ। ਸੋ ਇਵੇਂ ਹੋਈ।

(ਸੰਗਤ ਵਿਚ ਬੇਸਬਰੀ ਦਾ ਸੂਚਕ ਰੌਲਾ ਗੌਲਾ ਸੁਣਾਈ ਦੇਣ ਲਗਦਾ ਹੈ ਤੇ ਬਾਜ ਸਿੰਘ ਖੜਾ ਹੋ ਕੇ ਉਹਨਾਂ ਨੂੰ ਫੇਰ ਚੁਪ ਦਾ ਦਾਨ ਦੇਣ ਲਈ ਆਖਦਾ ਹੈ।)

ਬਲਾਕਿ ਸਿੰਘ—ਸੋ ਇਵੇਂ ਹੋਈ, ਵਜੀਰੇ ਦੀ ਫੌਜ ਨੇ ਗੁਰੂ ਪੰਥ ਦੀ ਫੌਜ ਉਤੇ ਬੜੇ ਜ਼ੋਰ ਦਾ ਹੱਲਾ ਬੋਲ ਦਿਤਾ। ਝੂਠਾ ਨੰਦੋ ਦਾ ਪੁਤਰ ਪਹਿਲੇ ਹੱਲੇ ਹੀ ਆਪਣੇ ਸਿਪਾਹੀਆਂ ਨੂੰ ਲੈ ਕੇ ਨੱਠ ਪਿਆ। ਉਹਦੇ ਨਾਲ ਕੁਝ ਪਿੰਡਾਂ ਦੇ ਰੋੜੂ ਭੋੜੂ ਵੀ ਜਿਹੜੇ ਲੁਟਮਾਰ ਕਰਨ ਲਈ ਆਏ ਸਨ, ਨੱਠ ਪਏ। ਪਰ ਜਦੋਂ ਸਤਿਗੁਰੂ ਆਪਣੇ ਟਿੱਬੇ ਉਤੋਂ ਸੌ ਕੁ ਸਵਾਰ ਨਾਲ ਯੁਧ ਦੀ ਘਮਸਾਣ ਵਿਚ ਆ ਵੜੇ ਤਾਂ ਤੁਰਕ ਫੌਜਾਂ ਦੇ ਪੈਰ ਹਿਲ ਗਏ। ਪਾਪੀ ਵਜ਼ੀਰੇ ਨੇ ਭਾਈ ਬਾਜ ਸਿੰਘ ਉਤੇ ਤੀਰ ਛਡਿਆ। (ਭਾਈ ਬਾਜ ਸਿੰਘ ਵਲ ਹੱਥ ਕਰ ਕੇ) ਭਾਈ ਬਾਜ ਸਿੰਘ ਦੇ ਚਿਹਰੇ ਮੋਹਰੇ ਨੂੰ ਤੁਸੀਂ ਹੁਣ ਤਕ ਜਾਨਣ ਪਛਾਨਣ ਲੱਗ ਗਏ ਹੋਵੋਗੇ। ਇਹ ਸਤਿਗੁਰੂ ਦਸਮ ਪਾਤਸ਼ਾਹ ਦੇ ਨਾਲ ਹੀ ਗਏ ਸਨ ਤੇ ਫਿਰ ਉਥੋਂ ਹੀ ਸੱਚੇ ਪਾਤਸ਼ਾਹ ਨਾਲ ਮੁੜ ਆਏ ਹਨ, ਆਪਣੇ ਤਿੰਨਾਂ ਭਰਾਵਾਂ ਸਮੇਤ। ਉਹ ਤੀਰ ਭਾਈ ਬਾਜ ਸਿੰਘ ਦੀ ਖੱਬੀ ਬਾਂਹ ਵਿਚ ਲੱਗਾ ਤੇ ਕੁਝ ਕੁ ਵੱਖੀ ਨੂੰ ਵੀ ਛੋਹ ਗਿਆ। ਫਿਰ ਉਸ ਨੇ ਭਾਈ ਬਾਜ ਸਿੰਘ ਉਤੇ ਨੇਜ਼ੇ ਨਾਲ ਹੱਲਾ ਕੀਤਾ। ਭਾਈ ਬਾਜ ਸਿੰਘ ਨੇ ਉਸ ਦਾ ਨੇਜ਼ਾ ਖੋਹ ਕੇ ਉਸ ਦੇ ਹੀ ਘੋੜੇ ਦੇ ਸਿਰ ਵਿਚ ਮਾਰਿਆ। ਫਿਰ ਉਸ ਨੇ ਤਲਵਾਰ ਕਢ ਲਈ ਤੇ ਭਾਈ ਬਾਜ ਸਿੰਘ ਵਲ ਨੂੰ ਵਧਿਆ। ਇਤਨੇ ਵਿਚ ਭਾਈ ਫ਼ਤਹ ਸਿੰਘ ਨੇ ਤਲਵਾਰ ਨਾਲ ਮੋਢੇ ਤੋਂ ਲੱਕ ਤੱਕ ਵਜ਼ੀਰੇ ਨੂੰ ਚੀਰ ਦਿਤਾ। ਇਸ ਤਰ੍ਹਾਂ ਪਾਪੀ ਵਜ਼ੀਰੇ ਨੇ ਆਪਣੇ ਕੀਤੇ ਦੀ ਸਜ਼ਾ ਪਾਈ।

(ਸੰਗਤ ਵਿਚੋਂ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹ'।)

ਬੰਦਾ ਬਹਾਦਰ—(ਉਠ ਕੇ) ਖ਼ਾਲਸਾ ਜੀ, ਪੰਥ ਦੀ ਆਗਿਆ ਨਾਲ ਅਸੀਂ ਭਾਈ ਬਾਜ ਸਿੰਘ ਨੂੰ ਸਰਹਿੰਦ ਦਾ ਸੂਬੇਦਾਰ ਥਾਪਦੇ ਹਾਂ।

(ਸੰਗਤ ਵਿਚੋਂ ਵਾਹਿਗੁਰੂ ਜੀ ਕੀ ਫ਼ਤਹਿ ਦਾ ਜੈਕਾਰਾ)

ਇਸ ਯੋਧੇ ਆਲੀ ਸਿੰਘ ਨੂੰ ਤੇ ਇਸ ਦੇ ਛੋਟੇ ਭਾਈ ਮਾਲੀ ਸਿੰਘ ਨੂੰ ਤੁਸੀਂ ਸਾਰੇ ਜਾਣਦੇ ਹੀ ਹੋ। ਇਹ ਦੋਵੇਂ ਭਾਈ ਹੋਰਨਾਂ ਸਣੇ ਇਸ ਯੁਧ ਵਿਚ ਮੇਰੇ ਅੰਗ-ਸੰਗ ਰਹੇ ਹਨ। ਇਨ੍ਹਾਂ ਇਕ ਇਕ ਨੇ ਦਸ ਦਸ ਤੁਰਕ ਮਾਰੇ ਹੋਣਗੇ। (ਆਲੀ ਸਿੰਘ ਦੀ ਮੋਢੇ ਉਤੋਂ ਦੀ ਬਾਂਹ ਪਾ ਕੇ) ਸੋ ਭਾਈ ਆਲੀ ਸਿੰਘ ਸਰਹਿੰਦ ਦਾ ਨਾਇਬ ਸੂਬੇਦਾਰ ਹੋਵੇਗਾ।

(ਸੰਗਤ ਵਲੋਂ ਵਾਹਿਗੁਰੂ ਜੀ ਕੀ ਫ਼ਤਹ ਦਾ ਜੈਕਾਰਾ)

ਬੰਦਾ ਬਹਾਦਰ—ਆਓ, ਭਾਈ ਬਾਜ ਸਿੰਘ, ਸਰਹਿੰਦ ਦੀ ਪਰਜਾ ਨੂੰ ਆਪਣਾ ਮੂੰਹ ਦਿਖਾਓ।

(ਬੰਦਾ ਸੁਖ ਆਸਣ ਹੋ ਜਾਂਦਾ ਹੈ।)

ਬਾਜ ਸਿੰਘ—ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫ਼ਤਹ, ਖਾਲਸਾ ਜੀ, ਹੁਣ ਸ਼ਬਦ ਕੀਰਤਨ ਹੋਵੇਗਾ ਤੇ ਉਸ ਤੋਂ ਪਿਛੋਂ ਕੜਾਹ ਪ੍ਰਸ਼ਾਦ ਵਰਤਾਇਆ ਜਾਏਗਾ। ਪਰ ਮੈਂ ਪਹਿਲੋਂ ਤੁਹਾਡੇ ਨਾਲ ਦੋ ਸ਼ਬਦ ਹੋਰ ਸਾਂਝੇ ਕਰ ਲਵਾਂ। ਭਾਈ ਦੀਨਦਾਰ ਸਿੰਘ ਜੀ, ਆਓ ਸੰਗਤਾਂ ਨੂੰ ਦਰਸ਼ਣ ਦਿਓ। ਖ਼ਾਲਸਾ ਜੀ, ਇਨ੍ਹਾਂ ਨੂੰ ਤੁਹਾਡੇ ਵਿਚੋਂ ਬਹੁਤਿਆਂ ਨੇ ਦੀਨਦਾਰ ਖ਼ਾਨ ਦੇ ਰੂਪ ਵਿਚ ਦੇਖਿਆ ਹੋਵੇਗਾ। ਹੁਣ ਇਹ ਅੰਮ੍ਰਿਤ ਪਾਨ ਕਰਕੇ ਸੱਚੇ ਪਾਤਸ਼ਾਹ ਦੀ ਕ੍ਰਿਪਾ ਨਾਲ ਦੀਨਦਾਰ ਸਿੰਘ ਸਜ ਗਏ ਹਨ।

(ਵਾਹਿਗੁਰੂ ਜੀ ਕੀ ਫ਼ਤਹ ਦਾ ਜੈਕਾਰਾ)

ਭਾਈ ਨਸੀਰ ਸਿੰਘ ਜੀ, (ਨਸੀਰ ਸਿੰਘ ਅੱਗੇ ਵਧਦਾ ਹੈ)। ਖ਼ਾਲਸਾ ਜੀ, ਇੰਨ੍ਹਾਂ ਨੂੰ ਵੀ ਤੁਸੀਂ ਮੀਰ ਨਸੀਰ ਉਦੀਨ ਦੇ ਰੂਪ ਵਿਚ ਦੇਖਿਆ ਹੋਵੇਗਾ। ਇਨ੍ਹਾਂ ਨੇ ਵੀ ਹੁਣ ਗੁਰੂ ਦੀ ਕ੍ਰਿਪਾ ਨਾਲ ਅੰਮ੍ਰਿਤਪਾਨ ਕਰ ਲਿਆ ਹੈ ਤੇ ਹੁਣ ਇਹ ਨਸੀਰ ਸਿੰਘ ਸਜ ਗਏ ਹਨ।

(ਵਾਹਿਗੁਰੂ ਜੀ ਕੀ ਫ਼ਤਹ ਦਾ ਜੈਕਾਰਾ)

ਭਲਕੇ ਅੰਮ੍ਰਿਤ ਵੇਲੇ ਦੇ ਦੀਵਾਨ ਵਿਚ ਅੰਮ੍ਰਿਤਪਾਨ ਕਰਾਣ ਦਾ ਪ੍ਰਬੰਧ ਕੀਤਾ ਜਾਵੇਗਾ। ਤੁਹਾਡੇ ਵਿਚੋਂ ਜਿੰਨ੍ਹਾਂ ਨੇ ਅੰਮ੍ਰਿਤਪਾਨ ਕਰਨਾ ਹੋਵੇ ਉਹ ਅੰਮ੍ਰਿਤ ਵੇਲੇ ਹੀ ਪਹੁੰਚ ਜਾਣ। ਪਰ ਹੁਣ ਤੁਸੀਂ ਸਾਡੇ ਪਾਸੋਂ ਹੀ ਅੰਮ੍ਰਿਤਪਾਨ ਕਰਨ ਦਾ ਹਠ ਨਾ ਕਰੋ। ਪਿੰਡਾਂ ਵਿਚ ਗੁਰਦੁਆਰੇ ਬਣਾਓ ; ਸੰਤਾਂ ਦੇ ਡੇਰਿਆਂ ਤੇ ਧਰਮਸ਼ਾਲਾਵਾਂ ਵਿਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਵਾ ਕੇ ਅੰਮ੍ਰਿਤਪਾਨ ਕਰੋ ਤੇ ਕਰਾਵੋ। ਖ਼ਾਲਸੇ ਦਾ ਰਾਜ ਤਦੇ ਸਥਿਰ ਹੋ ਸਕਦਾ ਹੈ ਜੇ ਤੁਸੀਂ ਆਪ ਅੰਮ੍ਰਿਤ ਛਕ ਕੇ ਤੇ ਲੋਕਾਂ ਨੂੰ ਛਕਾ ਕੇ ਖ਼ਾਲਸੇ ਦੀ ਗਿਣਤੀ ਵਧਾਓਗੇ। ਅੱਛਾ, ਭਾਈ ਸਾਹਿਬ, ਹੁਣ ਤੁਸੀਂ ਸ਼ਬਦ ਕੀਰਤਨ ਫਿਰ ਆਰੰਭ ਕਰ ਦਿਓ ਤਾਂ ਜੋ ਸੰਗਤਾਂ ਸੁਣ ਕੇ ਜਨਮ ਸਫਲਾ ਕਰਨ।

ਪਰਦਾ।

ਅੰਕ 4

# ਅਜਮੇਰ ਵਿਚ ਬਹਾਦਰ ਸ਼ਾਹ ਦਾ ਦਰਬਾਰ, ਸਮਾਂ ਸਵੇਰ, ਸੰਨ 1711

ਬਹਾਦਰ ਸ਼ਾਹ ਮਸਨਦ ਉਤੇ ਬੈਠਾ ਹੈ, ਸਾਹਮਣੇ ਦਰੀਆਂ ਉਤੇ ਗੱਦੇ ਲਾਈ ਅਮੀਰ ਵਜ਼ੀਰ ਬੈਠੇ ਹਨ। ਇਕ ਖ਼ਿਦਮਤਗਾਰ ਬਹਾਦਰ ਸ਼ਾਹ ਨੂੰ ਪੱਖਾ ਝੱਲ ਰਿਹਾ ਹੈ। ਬਹਾਦਰ ਸ਼ਾਹ ਬੀਮਾਰ ਦਿਸਦਾ ਹੈ।

ਬਹਾਦਰ ਸ਼ਾਹ—ਸਿੱਖਾਂ ਦਾ ਗੁਰੂ ਤਾਂ ਉਥੇ ਨਾਦੇੜ ਵਿਚ ਤਿੰਨ ਸਾਲ ਪਹਿਲੋਂ ਵਫ਼ਾਤ ਪਾ ਗਿਆ ਸੀ। ਇਹ ਬੰਦਾ ਬਹਾਦਰ ਕੌਣ ਹੈ? ਇਸ ਨੇ ਇੰਨੀ ਤਾਕਤ ਇਤਨੀ ਜਲਦੀ ਕਿਵੇਂ ਹਾਸਿਲ ਕਰ ਲਈ? ਉਹ ਦਿੱਲੀ ਤੋਂ ਪੱਚੀ ਕੋਸ ਦੂਰ ਖਰਖੋਦੇ ਦੇ ਮਕਾਮ ਤੋਂ ਥਾਣਿਆਂ ਸ਼ਹਿਰਾਂ ਨੂੰ ਜਿੱਤਦਾ ਕਿਵੇਂ ਸਰਹਿੰਦ ਤੱਕ ਪਹੁੰਚ ਗਿਆ? ਤੁਸੀਂ ਇਥੇ ਦਿੱਲੀ ਵਿਚ ਕੀ ਵੇਚਦੇ ਰਹੇ?

ਇਕ ਅਮੀਰ—ਪਰ ਇਹ ਸ਼ਖ਼ਸ ਆਪਣੇ ਆਪ ਨੂੰ ਗੁਰੂ ਹੀ ਆਖਦਾ ਹੈ। ਜਿਹੜੇ ਕੁਝ ਅਸ਼ਖ਼ਾਸ ਇਸ ਦੇ ਨਾਲ ਨਾਦੇੜ ਤੋਂ ਆਏ ਹਨ, ਉਹ ਇਸ ਨੂੰ ਗੁਰੂ ਗੋਬਿੰਦ ਸਿੰਘ ਹੀ ਆਖਦੇ ਹਨ। ਬੜੇ ਬੜੇ ਜ਼ਿਮੀਦਾਰਾਂ, ਚੌਧਰੀਆਂ ਨੇ ਫ਼ੌਜਾਂ ਲਿਆ ਕੇ ਇਸ ਦੇ ਮਾਰਧਾੜ ਦੇ ਕੰਮਾਂ ਵਿਚ ਸ਼ਿਰਕਤ ਕੀਤੀ ਹੈ। ਉਹ ਵੀ ਇਸ ਨੂੰ ਗੁਰੂ ਹੀ ਸਮਝਦੇ ਹਨ।

ਬਹਾਦਰ ਸ਼ਾਹ—ਪਰ ਗੁਰੂ ਗੋਬਿੰਦ ਸਿੰਘ ਨੂੰ ਤਾਂ ਉਥੇ ਇਕ ਅਫ਼ਗਾਨ ਨੇ ਛੁਰਾ ਮਾਰ ਦਿਤਾ ਸੀ ਤੇ ਇਹ ਜ਼ਾਹਿਰ ਕੀਤਾ ਗਿਆ ਸੀ ਕਿ ਗੁਰੂ ਉਸ ਛੁਰੇ ਦੇ ਜ਼ਖਮਾਂ ਦੀ ਤਾਬ ਨਾ ਲਿਆ ਸਕਿਆ ਤੇ ਵਫ਼ਾਤ ਪਾ ਗਿਆ। ਉਸ ਦੇ ਸਿੱਖਾਂ ਨੇ ਤਾਂ ਆਪਣੇ ਮਜ਼ਹਬ ਮੁਤਾਬਿਕ ਉਸ ਦੀ ਲਾਸ਼ ਨੂੰ ਆਤਿਸ਼ ਸਪੁਰਦ ਵੀ ਕਰ ਦਿਤਾ ਸੀ।

ਇਕ ਅਮੀਰ—ਇਹ ਸ਼ਾਇਦ ਸਾਰਾ ਦਿਖਾਵਾ ਹੀ ਸੀ। ਆਪ ਤਾਂ ਬੜੀ ਹਿਕਮਤਿ ਅਮਲੀ ਵਰਤ ਕੇ ਗੁਰੂ ਨੂੰ ਆਪਣੇ ਨਾਲ ਦੱਖਣ ਲੈ ਗਏ ਸੋ। ਉਥੇ ਵੀ ਆਪ ਨੇ ਉਸ

ਉਤੇ ਨਿਗਾਹਬਾਨੀ ਰੱਖੀ, ਪਰ ਫਿਰ ਵੀ ਇਹ ਗੁਰੂ ਉਥੋਂ ਕੋਈ ਫ਼ਰੇਬ ਰਚਾ ਕੇ ਨਿਕਲ ਆਇਆ ਹੈ।

ਬਹਾਦਰ ਸ਼ਾਹ—ਗੁਰੂ ਗੋਬਿੰਦ ਸਿੰਘ ਫ਼ਰੇਬੀ ਤਾਂ ਬਿਲਕੁਲ ਨਹੀਂ ਸੀ। ਮੈਂ ਉਸ ਨੂੰ ਆਂਜਹਾਨੀ ਪਿਦਰ ਸ਼ਹਿਨਸ਼ਾਹ ਆਲਮਗੀਰ ਦੇ ਜ਼ਮਾਨੇ ਤੋਂ ਜਾਣਦਾ ਸਾਂ। ਜਦੋਂ ਪਹਾੜੀ ਰਾਜੇ ਉਸ ਦੇ ਬਹੁਤ ਪਿਛੇ ਪਏ ਹੋਏ ਸਨ ਤੇ ਮੈਂ ਉਸ ਦੀ ਰਿਹਾਇਸ਼ ਆਨੰਦਪੁਰ ਵਿਚ ਆਪਣੇ ਅਹਿਦੀ ਪੜਤਾਲ ਕਰਨ ਲਈ ਭੇਜੇ ਸਨ ਤਾਂ ਮੈਨੂੰ ਦੱਸਿਆ ਗਿਆ ਸੀ ਕਿ ਉਹ ਤਾਂ ਇਕ ਮਜ਼ਹਬੀ ਰਾਹਬਰ ਸੀ। ਸੋ ਮੈਂ ਉਨ੍ਹਾਂ ਸ਼ਿਕਾਇਤੀਆਂ ਨੂੰ ਤੰਬੀਹ ਕਰ ਦਿਤੀ ਸੀ।

(ਖੰਘਦਾ ਹੈ ਤੇ ਪਿਛਲੇ ਪਾਸੇ ਹਕੀਮ ਗਲਾਸ ਵਿਚ ਦਵਾਈ ਲਿਆਉਂਦਾ ਹੈ। ਦਵਾਈ ਪੀ ਕੇ ਤੇ ਰੁਮਾਲ ਨਾਲ ਮੁੱਛਾਂ ਪੂੰਝ ਕੇ)

ਫਿਰ ਪਤਾ ਨਹੀਂ ਕਿਉਂ ਸਰਹਿੰਦ ਦਾ ਸੂਬੇਦਾਰ ਉਸ ਦੇ ਪਿਛੇ ਪੈ ਗਿਆ। ਉਸ ਨੂੰ ਆਨੰਦਪੁਰ ਤੋਂ ਕੱਢ ਕੇ ਖ਼ੁਆਰ ਕੀਤਾ ਤੇ ਅੰਤ ਉਸ ਨੇ ਬਠਿੰਡੇ ਪਾਸ ਇਕ ਜਗ੍ਹਾ ਜਾ ਕੇ ਸਾਹ ਲਿਆ। ਮੈਨੂੰ ਮੁਨਸ਼ੀ ਨੰਦ ਲਾਲ ਰਾਹੀਂ ਸਾਰਾ ਹਾਲ ਮਾਲੂਮ ਹੋਇਆ, ਕਿਵੇਂ ਉਸ ਦੇ ਦੋ ਫ਼ਰਜ਼ੰਦ ਲੜਾਈ ਵਿਚ ਮਾਰੇ ਗਏ ਤੇ ਦੋ ਫ਼ਰਜ਼ੰਦ ਨਾਦਾਨ ਉਮਰ ਵਿਚ ਸੂਬੇਦਾਰ ਸਰਹਿੰਦ ਨੇ ਕਤਲ ਕਰਵਾ ਦਿਤੇ। ਫਿਰ ਵੀ ਉਸ ਨੇ ਮੇਰਾ ਇਹਸਾਨ ਭੁਲਾਇਆ ਨਹੀਂ ਤੇ ਜਦੋਂ ਵਾਲਿਦ ਬਜ਼ੁਰਗਵਾਰ ਦੇ ਵਫ਼ਾਤ ਪਾ ਜਾਣੇ ਪਿਛੋਂ ਮੈਨੂੰ ਆਜ਼ਮ ਨਾਲ ਜੰਗ ਕਰਨੀ ਪਈ ਤਾਂ ਉਹ ਪੰਜ ਸੌ ਸਵਾਰ ਲੈ ਕੇ ਮੇਰੀ ਫ਼ੌਜ ਵਿਚ ਆ ਮਿਲਿਆ ਸੀ। ਫਿਰ ਮੇਰੀ ਫ਼ਤਹ ਹੋ ਜਾਣ ਉਪਰ ਉਹ ਮੈਨੂੰ ਆਗਰੇ ਆ ਕੇ ਮਿਲਿਆ ਤੇ ਮੈਂ ਉਸਨੂੰ ਖਿੱਲਤ ਬਖ਼ਸ਼ੀ। ਫਿਰ ਮੈਂ ਸਮਝਿਆ ਕਿ ਇਥੇ ਪੰਜਾਬ ਵਿਚ ਸੂਬੇਦਾਰ ਸਰਹਿੰਦ ਤੇ ਸੂਬੇਦਾਰ ਲਾਹੌਰ ਵੀ ਉਸਨੂੰ ਸੁਖ ਚੈਨ ਨਾਲ ਨਹੀਂ ਰਹਿਣ ਦੇਣਗੇ, ਤੇ ਮੈਂ ਉਸ ਨੂੰ ਆਪਣੇ ਨਾਲ ਦੱਖਣ ਵਿਚ ਲੈ ਗਿਆ। ਮੈਂ ਤਾਂ ਫਿਰ ਕਾਮ ਬਖ਼ਸ਼ ਨਾਲ ਨਿਪਟਣ ਲਈ ਅੱਗੇ ਚਲਾ ਗਿਆ ਤੇ ਉਸ ਨੂੰ ਗੁਦਾਵਰੀ ਦੇ ਕੰਢੇ ਨਾਦੇੜ ਸ਼ਹਿਰ ਵਿਚ ਛੜ ਗਿਆ। ਕੁਝ ਦੇਰ ਬਾਅਦ ਮੈਨੂੰ ਖ਼ਬਰ ਮਿਲੀ ਕਿ ਉਹ ਵਫ਼ਾਤ ਪਾ ਗਿਆ ਸੀ ਤੇ ਮੈਂ ਉਸ ਦਾ ਮਾਲ ਅਸਬਾਬ ਉਸ ਦੇ ਸਿੱਖਾਂ ਨੂੰ ਦੇਣ ਦਾ ਹੁਕਮ ਕਰ ਦਿਤਾ।

ਇਕ ਅਮੀਰ—ਜਹਾਂਪਨਾਹ, ਫਿਰ ਇਹ ਸ਼ਖਸ ਕੌਣ ਹੋਇਆ ? ਜਾਨਣ ਵਾਲੇ ਕਹਿੰਦੇ ਹਨ ਕਿ ਉਸ ਦਾ ਚਿਹਰਾ ਮੁਹਰਾ ਗੁਰੂ ਗੋਬਿੰਦ ਸਿੰਘ ਨਾਲ ਬਹੁਤਾ ਮਿਲਦਾ ਜੁਲਦਾ ਹੈ।

ਬਹਾਦਰ ਸ਼ਾਹ—ਨਹੀਂ, ਇਹ ਗੁਰੂ ਗੋਬਿੰਦ ਸਿੰਘ ਨਹੀਂ ਹੋ ਸਕਦਾ। ਇਹ ਤਾਂ ਕੋਈ ਫ਼ਰੇਬੀ ਹੈ।

ਇਕ ਅਮੀਰ—ਐਸਾ ਹੀ ਹੋਵੇਗਾ, ਜਹਾਂਪਨਾਹ। ਅਸੀਂ ਤਾਂ ਦੋਹਾਂ ਵਿਚ ਕੋਈ ਫ਼ਰਕ ਨਹੀਂ ਸਮਝਦੇ। ਸਾਡੇ ਲਈ ਤਾਂ ਇਹ ਬਾਗ਼ੀ ਔਰ ਫ਼ਸਾਦੀ ਹੈ ਚਾਹੇ ਗੁਰੂ ਗੋਬਿੰਦ ਸਿੰਘ ਹੋਵੇ ਜਾਂ ਕੋਈ ਹੋਰ।

ਬਹਾਦਰ ਸ਼ਾਹ—ਬਾਗ਼ੀ ਤਾਂ ਉਹ ਹੈ ਹੀ ਔਰ ਇਸ ਵਕਤ ਤਾਂ ਉਹ ਸਰਹਿੰਦ ਦਾ ਸੂਬਾ ਕਬਜ਼ੇ ਵਿਚ ਲਈ ਬੈਠਾ ਹੈ। ਵਜ਼ੀਰ ਖ਼ਾਨ ਨੂੰ ਕਤਲ ਕੀਤਾ ਹੈ ਔਰ ਸ਼ਹਿਰ ਉਜਾੜ ਦਿਤਾ ਹੈ ਔਰ ਹੋਰ ਬਹੁਤ ਕਤਲ ਔਰ ਫ਼ਸਾਦ ਕੀਤੇ ਹਨ ਜਿਨ੍ਹਾਂ ਨੂੰ ਮਾਫ਼ ਨਹੀਂ ਕੀਤਾ ਜਾ ਸਕਦਾ।

ਇਕ ਅਮੀਰ—ਹਾਂ, ਜਹਾਂਪਨਾਹ, ਇਸ ਦੀ ਸਰਕੋਬੀ ਲਈ ਕਰੜੇ ਪ੍ਰਬੰਧ ਕਰਨੇ ਚਾਹੀਦੇ ਹਨ।

ਬਹਾਦਰ ਸ਼ਾਹ—ਪਰ ਮੈਂ ਪੁਛਦਾ ਹਾਂ ਜਦੋਂ ਉਹ ਖਰਖੋਦੇ, ਸੋਨੀਪਤ, ਕੈਥਲ ਵਗ਼ੈਰਾ ਸ਼ਹਿਰਾਂ ਔਰ ਥਾਣਿਆਂ ਨੂੰ ਉਜਾੜਦਾ ਔਰ ਲੁਟਦਾ ਜਾ ਰਿਹਾ ਸੀ ਤਾਂ ਤੁਸੀਂ ਦਿੱਲੀ ਵਿਚ ਬੈਠੇ ਕੀ ਕਰ ਰਹੇ ਸੀ ?

ਇਕ ਅਮੀਰ—ਜਹਾਂਪਨਾਹ, ਇਹ ਸਭ ਕੁਝ ਇਤਨੀ ਜਲਦੀ ਹੋ ਗਿਆ ਕਿ ਸਾਨੂੰ ਖ਼ਬਰਾਂ ਪੁਜਦਿਆਂ ਤੱਕ ਉਹ ਸੂਬਾ ਸਰਹਿੰਦ ਦੇ ਵਿਚ ਜਾ ਵੜਿਆ ਸੀ। ਅਸੀਂ ਸਰਹਿੰਦ ਦੇ ਸੂਬੇਦਾਰ ਪਾਸ ਕਾਸਿਦ ਭੇਜੇ ਕਿ ਅਗਰ ਉਸ ਨੂੰ ਕੁਮਕ ਦੀ ਜ਼ਰੂਰਤ ਹੋਵੇ ਤਾਂ ਇਥੋਂ ਭੇਜੀ ਜਾਵੇ। ਪਰ ਉਸ ਨੇ ਕਿਸੇ ਕੁਮਕ ਦੀ ਜ਼ਰੂਰਤ ਨਾ ਸਮਝੀ।

ਦੂਜਾ ਅਮੀਰ—ਸਚ ਤਾਂ ਇਹ ਹੈ ਕਿ ਅਸੀਂ ਪਹਿਲਾਂ ਇਸ ਨੂੰ ਫ਼ਕਤ ਇਕ ਡਾਕੂ ਹੀ ਸਮਝਿਆ ਤੇ ਸਾਨੂੰ ਉਮੀਦ ਸੀ ਕਿ ਮਕਾਮੀ ਫ਼ੌਜਦਾਰ ਇਸ ਨਾਲ ਨਿਪਟ ਲੈਣਗੇ। ਫਿਰ ਜਦੋਂ ਉਹ ਕਰਨਾਲ ਲੰਘ ਗਿਆ ਤਾਂ ਉਸ ਦੇ ਨਾਲ ਇਸ ਮਾਲਵੇ ਵਿਚੋਂ ਔਰ ਹੋਰ ਮਕਾਮਾਂ ਤੋਂ ਇਤਨੇ ਲੋਕ ਮਿਲ ਗਏ ਕਿ ਇਕ ਬੜਾ ਲਸ਼ਕਰ ਬਣ ਗਿਆ।

ਬਹਾਦਰ ਸ਼ਾਹ—ਅੱਛਾ, ਜੋ ਹੋਈ ਸੋ ਹੋ ਗਈ, ਹੁਣ ਉਸ ਦੀ ਸਰਕੋਬੀ ਲਈ ਅਸੀਂ ਆਪ ਜਾਵਾਂਗੇ। ਦਿੱਲੀ, ਮੁਰਾਦਾਬਾਦ, ਅਵਧ, ਤੇ ਅਲਾਹਾਬਾਦ ਦੇ ਫ਼ੌਜਦਾਰਾਂ ਨੂੰ ਵੀ ਹੁਕਮ ਭੇਜੇ ਜਾਣ ਤੇ ਉਹ ਇਧਰ ਕਰਨਾਲ ਲਾਗੇ ਮੇਰੇ ਨਾਲ ਆ ਕੇ ਮਿਲ ਜਾਣ। ਔਰ ਇਹ ਫ਼ਰਮਾਨ ਜਾਰੀ ਕਰ ਦਿਤਾ ਜਾਵੇ ਕਿ ਜੋ ਵੀ ਹਿੰਦੂ ਸਰਕਾਰੀ ਦਫ਼ਤਰਾਂ ਵਿਚ ਕੰਮ ਕਰਦੇ ਹਨ, ਦਾਹੜੀਆਂ ਮੁਨਾ ਲੈਣ ਤਾਂ ਕਿ ਕਿਸੇ ਦੇ ਸਿੱਖ ਹੋਣ ਦਾ ਭੁਲੇਖਾ ਨਾ ਪਵੇ।

ਅਮੀਰ—ਜੈਸੇ ਹਜ਼ੂਰ ਦਾ ਹੁਕਮ। ਇਸ ਦੀ ਫ਼ੌਰੀ ਤਾਮੀਲ ਲਈ ਫ਼ੌਜਦਾਰਾਂ ਵਲ ਹਰਕਾਰੇ ਭੇਜੇ ਜਾਣਗੇ।

(ਨਾਲ ਬੈਠੇ ਮੁਨਸ਼ੀ ਨੂੰ ਕੰਨ ਵਿਚ ਆਖਦਾ ਹੈ ਕਿ ਉਹ ਪਰਵਾਨੇ ਲਿਖ ਕੇ ਲੈ ਆਵੇ ਜਿਨ੍ਹਾਂ ਉਤੇ ਸ਼ਹਿਨਸ਼ਾਹ ਦੀ ਮੁਹਰ ਲਗਾਈ ਜਾਵੇ।

ਦਰਬਾਰ ਦੇ ਦਰਵਾਜ਼ੇ ਦੇ ਬਾਹਰ ਕੁਝ ਲੋਕਾਂ ਦੀ ਅਵਾਜ਼)

ਬਹਾਦਰ ਸ਼ਾਹ—ਇਹ ਦਰਵਾਜ਼ੇ ਤੇ ਗ਼ੁਲਗ਼ਲਾ ਕੀ ਹੈ ?

ਇਕ ਅਮੀਰ—(ਦਰਵਾਜ਼ੇ ਪਾਸੋਂ ਆ ਕੇ) ਹਜ਼ੂਰ, ਇਹ ਅਜਮੇਰ ਦੇ ਪ੍ਰਸਿੱਧ ਗਵੱਈਏ ਹਨ ਜੋ ਆਪ ਦੀ ਤਫ਼ਰੀਹ ਲਈ ਮੰਗਵਾਏ ਗਏ ਹਨ।

ਬਹਾਦਰ ਸ਼ਾਹ—ਅੱਛਾ, ਬੁਲਵਾ ਲਓ ਪਰ ਫ਼ੌਜਦਾਰਾਂ ਨੂੰ ਫ਼ਰਮਾਨ ਲਿਖਣੇ ਵਿਚ ਤਾਖ਼ੀਰ ਨਾ ਹੋਵੇ।

(ਗਾਣ ਵਾਲਾ ਇਕ ਜੁਟ ਪ੍ਰਵੇਸ਼ ਕਰਦਾ ਹੈ, ਜਿਨ੍ਹਾਂ ਵਿਚ ਇਕ ਜ਼ਰਕ ਬਰਕ ਲਿਬਾਸ ਵਾਲੀ ਇਕ ਖ਼ੂਬਸੂਰਤ ਇਸਤ੍ਰੀ ਹੈ। ਮਹਿਫ਼ਲ ਤਰਬੋ ਤਵਾਫ਼ ਆਰੰਭ ਹੋ ਜਾਂਦੀ ਹੈ।)

ਪਰਦਾ।

ਅੰਕ 5

# ਲਾਹੌਰ ਤੋਂ ਕੁਝ ਕੋਹ ਪੂਰਬ ਵਲ ਸ਼ਾਲਾਮਾਰ ਬਾਗ਼ ਦੇ ਕੋਲ ਈਦਗਾਹ, ਅਕਤੂਬਰ 1711

(ਬੰਦਾ ਬਹਾਦਰ ਦੇ ਸਰਹਿੰਦ ਜਿੱਤ ਲੈਣ ਪਿਛੋਂ ਬਹੁਤੇ ਦੁਆਬੀਆਂ ਮਝੈਲਾਂ ਦੇ ਘਰਾਂ ਵਿਚ ਮੁੜ ਆਉਣ ਨਾਲ ਦੁਆਬੇ ਤੇ ਮਾਝੇ ਵਿਚ ਸਭਨੀ ਥਾਈਂ ਸਿੰਘ ਮੁਗ਼ਲ ਹਕੂਮਤ ਦੇ ਵਿਰੁਧ ਉਠ ਖੜੇ ਹਨ। ਸਠਿਆਲੇ ਤੇ ਬੁਤਾਲੇ ਦੇ ਸਿੰਘਾਂ ਨੇ ਰਿਆੜਕੀ ਦਾ ਇਲਾਕਾ ਪਠਾਨਕੋਟ ਤੱਕ ਮੱਲ ਲਿਆ ਹੈ। ਗੋਂਦਵਾਲ ਦੇ ਪਰਗਣੇ ਦੇ ਸਿੰਘ ਮਰਦੇ ਮਾਰਦੇ ਲਾਹੌਰ ਦੇ ਸ਼ਾਲਾਮਾਰ ਬਾਗ ਤਕ ਪਹੁੰਚ ਗਏ ਹਨ। ਲਾਹੌਰ ਦਾ ਸੂਬੇਦਾਰ ਅਸਲਮ ਖ਼ਾਨ ਡਰਦਾ ਕਿਲੇ ਵਿਚੋਂ ਨਹੀਂ ਨਿਕਲਦਾ । ਉਧਰ ਸਾਰੇ ਮਾਝੇ ਵਿਚੋਂ ਤਕੜੇ ਤਕੜੇ ਮੁਸਲਮਾਨ ਫ਼ੌਜਦਾਰ, ਥਾਣੇਦਾਰ ਨੱਠ ਕੇ ਲਾਹੌਰ ਆ ਵੜੇ ਹਨ। ਲਾਹੌਰ ਵਿਚ ਬੜਾ ਸਹਿਮ ਪਿਆ ਹੋਇਆ ਹੈ। ਸੂਬੇਦਾਰ ਨੂੰ ਅੱਗੇ ਨਾ ਆਉਂਦਾ ਵੇਖ ਕੇ ਲਾਹੌਰ ਦੇ ਮੁਲਾਣੇ ਸਿੱਖਾਂ (ਕਾਫਿਰਾਂ) ਦੇ ਵਿਰੁਧ ਜਹਾਦ ਦਾ ਐਲਾਨ ਕਰਨ ਲਈ ਈਦਗਾਹ ਵਿਚ ਇਕੱਠੇ ਹੋਏ ਹੋਏ ਹਨ। ਇਨ੍ਹਾਂ ਵਿਚ ਤੁਰਕ ਰਾਜ ਦੇ ਅਮੀਰਾਂ ਵਿਚੋਂ ਸ਼ਾਹਜਹਾਨ ਦੇ ਸਮੇਂ ਦੇ ਵਜ਼ੀਰ ਸਾਦੂਲਾ ਖ਼ਾਨ ਦਾ ਇਕ ਸੰਬੰਧੀ ਮੁਹੰਮਦ ਤਕੀ ਤੇ ਮੂਸਾ ਬੇਗ ਅਗ਼ਰਖ਼ਾਨੀ ਬਹੁਤ ਪੇਸ਼ ਪੇਸ਼ ਹਨ। ਮੁਸਲਮਾਨ ਖੋਜਿਆਂ ਨੇ ਧਨ ਖ਼ਰਚ ਕਰਕੇ ਸ਼ਹਿਰ ਦੇ ਜੁਲਾਹੇ, ਮੋਚੀ ਤੇ ਹੋਰ ਨੀਵੀਆਂ ਜ਼ਾਤਾਂ ਦੇ ਮੁਸਲਮਾਨ ਇਕੱਠੇ ਕਰ ਲਏ ਹਨ। ਮੁਲਾਣਿਆਂ ਵਿਚ ਅਗਵਾਈ ਕਰਨ ਵਾਲੇ

ਹਨ; ਹਾਜੀ ਸਯੱਦ ਇਸਮਾਈਲ, ਹਾਜੀ ਜ਼ਾਰ ਬੇਗ, ਸ਼ਾਹ ਇਨਾਇਤ (ਬੁਲ੍ਹੇ ਸ਼ਾਹ ਦਾ ਮੁਰਸ਼ਿਦ ?) ਤੇ ਮੁੱਲਾਂ ਪੀਰ ਮੁਹੰਮਦ । ਬਹੁਤ ਸਾਰੇ ਹਿੰਦੂ ਅਹਿਲਕਾਰ ਵੀ ਆਪਣੇ ਨਾਲ ਜੱਥੇ ਲੈ ਕੇ ਆਏ ਹੋਏ ਹਨ, ਇੰਨ੍ਹਾਂ ਵਿਚ ਸਿਰ ਕੱਢ ਹੈ ਟੋਡਰ ਮੱਲ ਦਾ ਪੋਤਾ ਤੇ ਪਹਾੜ ਮੱਲ ਦਾ ਪੁਤਰ ਬਹਾਰ ਮੱਲ। ਸੂਬੇਦਾਰ ਅਸਲਮ ਖ਼ਾਨ ਨੇ ਵੀ ਲੋਕਾਂ ਦੇ ਇਸ ਇਕੱਠ ਬਾਰੇ ਸੁਣ ਕੇ ਆਪਣੇ ਵਲੋਂ ਮੀਰ ਅਤਾਉੱਲਾ, ਇਨ੍ਹਾਇਤ ਉੱਲਾ ਰਾਜਪੂਤ ਤੇ ਮਹੀਬ ਖ਼ਾਨ ਖਰਲ ਨੂੰ ਪੰਜ ਸੌ ਸਵਾਰ ਤੇ ਇੱਕ ਹਜ਼ਾਰ ਪੈਦਲ ਫ਼ੌਜ ਦੇ ਕੇ ਭੇਜਿਆ ਹੈ। ਚਬੂਤਰੇ ਉਤੇ ਹੋਰ ਬਹੁਤ ਹਰੇ ਰੰਗ ਦੇ ਝੰਡੇ ਜਿੰਨ੍ਹਾਂ ਨੂੰ ਹੈਦਰੀ ਝੰਡੇ ਕਿਹਾ ਜਾਂਦਾ ਸੀ, ਗੱਡੇ ਹੋਏ ਹਨ। ਸ਼ਾਹ ਇਨਾਇਤ ਮੁਲਖਈਏ ਵਿਚ ਜੋਸ਼ ਭਰਨ ਲਈ ਤਕਰੀਰ ਕਰਨ ਲਈ ਖੜਾ ਹੁੰਦਾ ਹੈ।)

ਸ਼ਾਹ ਇਨਾਇਤ—ਇਸਲਾਮੀਆਨਿ ਹਿੰਦ, ਮਹਿਮੂਦ ਗ਼ਜ਼ਨਵੀ ਦੇ ਲਾਹੌਰ ਦੇ ਰਾਜ ਨੂੰ ਜਿੱਤ ਕੇ ਹਿੰਦੋਸਤਾਨ ਵਿਚ ਇਸਲਾਮ ਦਾ ਝੰਡਾ ਗੱਡੇ ਨੂੰ ਤੇ ਮੁਸਲਮਾਨਾਂ ਦੇ ਰਾਜ ਦੇ ਆਗ਼ਾਜ਼ ਨੂੰ ਅੱਜ ਸੱਤ ਸੌ ਵਰ੍ਹੇ ਹੋ ਗਏ ਹਨ। ਇੰਨ੍ਹਾਂ ਸੱਤ ਸੌ ਵਰ੍ਹਿਆਂ ਵਿਚ ਕਦੇ ਵੀ ਇਸ ਦੇਸ਼ ਦੇ ਕਾਫ਼ਿਰਾਂ ਨੇ ਇਸਲਾਮ ਦਾ ਕਿਧਰੇ ਸਖ਼ਤ ਮੁਕਾਬਲਾ ਨਹੀਂ ਕੀਤਾ। ਇਸਲਾਮ ਦੀਆਂ ਫ਼ੌਜਾਂ ਜਿਧਰ ਵੀ ਗਈਆਂ, ਪੂਰਬ ਵਿਚ ਆਸਾਮ ਤਕ ਤੇ ਦੱਖਣ ਵਿਚ ਗੁਦਾਵਰੀ ਤੋਂ ਪਾਰ ਨੀਲਗਿਰੀ ਪਹਾੜਾਂ ਤਕ, ਕਿਧਰੇ ਵੀ ਅਹਿਲਿ-ਹਨੂਦ ਅਹਿਲਿ ਇਸਲਾਮ ਦੇ ਅੱਗੇ ਟਿਕ ਨਹੀਂ ਸਕੇ। ਮਰ ਜਾਣਾ, ਨੱਸ ਜਾਣਾ ਤੇ ਈਨ ਮੰਨ ਲੈਣਾ ਹੀ ਹੁਣ ਤਕ ਉਹਨਾਂ ਦਾ ਭਾਗ ਰਹੇ ਹਨ। ਅੱਜ ਜਦੋਂ ਇਸਲਾਮ ਦਾ ਝੰਡਾ ਰੋਮ ਤੋਂ ਪਰ੍ਹਾਂ ਪੱਛਮ ਵਿਚ, ਅਫਰੀਕਾ ਵਿਚ ਮਰਾਕੋ ਤਕ ਤੇ ਚੀਨ ਵਿਚ ਕਾਸ਼ਗ਼ਰ ਤਕ ਤੇ ਬਹਿਰਉੱਲ ਹਿੰਦ ਦੇ ਜਾਵਾ, ਸਮਾਟਰਾ ਤੱਕ ਝੂਲ ਰਿਹਾ ਹੈ, ਦਿੱਲੀ ਤੇ ਲਾਹੌਰ ਦੇ ਵਿਚਕਾਰ ਦੇ ਦੇਸ ਵਿਚ ਹਿੰਦੂ ਜੱਟਾਂ ਨੇ ਸਭਨੀਂ ਪਾਸੀਂ ਕੁਹਰਾਮ ਮਚਾ ਦਿਤਾ ਹੈ। ਸਮਾਣੇ, ਸਢੌਰੇ ਤੇ ਸਰਹਿੰਦ ਵਿਚ ਫ਼ੌਜਦਾਰ ਤੇ ਸੂਬੇਦਾਰ ਇਨ੍ਹਾਂ ਨੇ ਬਕਰੀਆਂ ਵਾਂਕਰ ਜ਼ਿਬਹ ਕਰ ਦਿਤੇ ਹਨ। ਸਰਹਿੰਦ ਦੇ ਸੂਬੇਦਾਰ ਵਜ਼ੀਰ ਖ਼ਾਨ ਨੂੰ ਇਨ੍ਹਾਂ ਨੇ ਅਜਿਹੇ ਤਸੀਹਿਆਂ ਨਾਲ ਕਤਲ ਕੀਤਾ ਹੈ ਕਿ ਤੌਬਾ ਹੀ ਭਲੀ। ਨਵਾਬਜ਼ਾਦੀਆਂ, ਅਮੀਰਜ਼ਾਦੀਆਂ ਤੇ ਆਮ ਮੁਸਲਮਾਨ ਰਯੱਤ ਦੀਆਂ ਨੂੰਹਾਂ ਬੇਟੀਆਂ ਦੀ ਇੱਜ਼ਤ ਇਹਨਾਂ ਨੇ ਮਿਟੀ ਵਿਚ ਮਿਲਾ

ਦਿੱਤੀ ਹੈ। ਸਾਡਾ ਸ਼ਹਿਨਸ਼ਾਹ ਬਹਾਦਰ ਸ਼ਾਹ, ਸ਼ਾਹ ਆਲਮ, ਪਤਾ ਨਹੀਂ ਦੱਖਣ ਵਿਚ ਕਿਹੜੀਆਂ ਇਸਲਾਮ ਦੀਆਂ ਮੁਹਿੰਮਾਂ ਸੁਰ ਕਰ ਰਿਹਾ ਹੈ ! ਆਪਣੇ ਭਰਾਵਾਂ ਨੂੰ ਮਾਰ ਕੇ ਉਹ ਹਿੰਦੂ ਰਾਜਿਆਂ ਨਾਲ ਸਾਜ਼ ਬਾਜ਼ ਕਰ ਰਿਹਾ ਹੈ। ਉਸ ਦੇ ਨਵਾਬ, ਵਜ਼ੀਰ ਜਿਹੜੇ ਇਹਨਾਂ ਸਗਾਂ ਕੋਲੋਂ ਬਚ ਰਹੇ ਹਨ, ਆਪਣੀਆਂ ਜਾਨਾਂ ਬਚਾਉਣ ਲਈ ਕਿਲਿਆਂ ਵਿਚ ਦੜੇ ਬੈਠੇ ਹਨ। ਹੁਣ ਸਮਾਂ ਹੈ ਕਿ ਪੰਜਾਬ ਦੇ ਸਾਰੇ ਮੁਸਲਮਾਨ ਘਰ ਬਾਰ ਦਾ ਮੋਹ ਛਡ ਕੇ ਆਪਣੀਆਂ ਜਾਨਾਂ ਤਲੀ ਉਤੇ ਰੱਖ ਕੇ ਇਹਨਾਂ ਸਗਾਂ ਦਾ ਕਲਾ ਕਮਾਂ ਕਰਨ ਲਈ ਤਿਆਰ ਬਰ ਤਿਆਰ ਹੋ ਜਾਣ। ਤੁਹਾਡੇ ਇਕੱਠ ਔਰ ਇਰਾਦੇ ਨੂੰ ਦੇਖ ਕੇ ਨਵਾਬ ਅਸਲਮ ਖ਼ਾਨ ਨੇ ਵੀ ਕੁਛ ਫ਼ੌਜ ਤੁਹਾਡੀ ਸਹਾਇਤਾ ਲਈ ਘੱਲੀ ਹੈ। ਹੁਣ ਇਸਲਾਮ ਦੀ ਇਜ਼ਤ ਤੁਹਾਡੇ ਕੰਧਿਆਂ ਉਤੇ ਆ ਪਈ ਹੈ। ਅਸਾਂ ਕੁਝ ਇਸਲਾਮ ਦੇ ਖ਼ਿਦਮਤਗਰਾ ਨੇ ਤੁਹਾਡੀ ਮਦਦ ਦੇ ਨਾਲ ਇਹ ਬੀੜਾ ਚੁਕ ਲਿਆ ਹੈ ਤੇ ਇਸਲਾਮ ਦਾ ਸਬਜ਼ ਨਿਸ਼ਾਨ ਹੈਦਰੀ ਝੰਡਾ ਚੁਕਿਆ ਹੈ। ਤੁਸੀਂ ਹੁਣ ਆਪਣੀਆਂ ਜਾਨਾਂ ਵਾਰ ਕੇ ਇਸ ਝੰਡੇ ਦੀ ਲਾਜ ਰੱਖਣੀ ਹੈ।

(ਇਕੱਠ ਵਿਚੋਂ ਅੱਲਾ ਹੂ ਅਕਬਰ ਦੇ ਨਾਅਰੇ)

ਹੁਣ ਮੈਂ ਮੀਰ ਅਤਾਉੱਲਾ, ਰਾਇ ਇਨਾਇਤ ਉੱਲਾ ਤੇ ਮੁਹੀਬ ਖ਼ਾਨ ਖਰਲ ਨੂੰ ਦਰਖ਼ਾਸਤ ਕਰਦਾ ਹਾਂ ਕਿ ਉਹ ਆਪਣੇ ਸਵਾਰ ਔਰ ਪੈਦਲ ਦਸਤਿਆਂ ਨੂੰ ਸਫ਼ ਆਰਾ ਕਰ ਲੈਣ। ਸਾਨੂੰ ਖੁਸ਼ੀ ਹੈ ਕਿ ਸ਼ਹਿਨਸ਼ਾਹ ਅਕਬਰਿ ਆਜ਼ਮ ਦੇ ਵਜ਼ੀਰਿ ਆਜ਼ਮ ਦੀਵਾਨ ਟੋਡਰ ਮੱਲ ਦਾ ਪੋਤਰਾ ਬਹਾਰ ਮੱਲ ਵੀ ਇਸਲਾਮੀ ਹਕੂਮਤ ਵੱਲ ਆਪਣੀ ਖ਼ਾਨਦਾਨੀ ਵਫ਼ਾਦਾਰੀ ਸਾਬਿਤ ਕਰਨ ਲਈ ਸਾਡੇ ਨਾਲ ਆ ਮਿਲਿਆ ਹੈ। ਮੈਂ ਉਸ ਨੂੰ ਵੀ ਫ਼ਰਮਾਇਸ਼ ਕਰਦਾ ਹਾਂ ਕਿ ਉਹ ਆਪਣੀ ਸਿਪਾਹ ਨੂੰ ਸਫ਼-ਆਰਾ ਕਰ ਲਵੇ। ਇੰਨ੍ਹਾਂ ਬਾਕਾਇਦਾ ਫ਼ੌਜਾਂ ਦੀਆਂ ਸਫ਼ਾਂ ਦੇ ਪਿਛੇ ਇਸਲਾਮ ਦੀ ਆਨਸ਼ਾਨ ਬਰਕਰਾਰ ਰੱਖਣ ਦੇ ਖ਼ਾਹਿਸ਼ਮੰਦ ਜੋ ਅੱਜ ਇਥੇ ਇਕੱਠੇ ਹੋਏ ਹਨ, ਆਪਣੇ ਆਪਣੇ ਸਰਦਾਰਾਂ ਦੇ ਪਿਛੇ ਸਫ਼ਾਂ ਬਣਾ ਕੇ ਖੜੇ ਹੋ ਜਾਣ।

(ਮੀਰ ਅਤਾਉਲਾ ਘੋੜੇ ਤੋਂ ਉਤਰ ਕੇ ਚਬੂਤਰੇ ਉਤੇ ਚੜ੍ਹ ਕੇ ਸ਼ਾਹ ਇਨਾਇਤ ਨਾਲ ਪਰਦੇ ਵਿਚ ਗੱਲ ਕਰਦਾ ਹੈ।)

ਮੀਰ ਅਤਾਉਲਾ—ਸ਼ਾਹ ਜੀ, ਤੁਸੀਂ ਸੂਬੇਦਾਰ ਦੇ ਖ਼ਿਲਾਫ਼ ਇਹ ਗੱਲ ਕਾਹਨੂੰ ਆਖਣੀ ਸੀ ? ਸਾਨੂੰ ਇਹ ਤਕੜੀ ਫ਼ੌਜ ਦੇ ਕੇ ਉਸੇ ਨੇ ਤਾਂ ਭੇਜਿਆ ਹੈ।

ਸ਼ਾਹ ਇਨਾਇਤ—ਮੀਰ ਸਾਹਿਬ, ਤੁਹਾਡੇ ਆਉਣ ਦਾ ਬਹੁਤ ਬਹੁਤ ਸ਼ੁਕਰੀਆ। ਪਰ ਜੇ ਸਯੱਦ ਅਸਲਮ ਖਾਂ ਕਾਸੇ ਜੋਗੇ ਹੁੰਦੇ ਤਾਂ ਸਾਨੂੰ ਇਸ ਬੁਢੀ ਉਮਰ ਵਿਚ ਅੱਗੇ ਕਾਹਨੂੰ ਆਉਣਾ ਪੈਂਦਾ।

ਮੀਰ ਅਤਾਉਲਾ—ਸਚੀ ਗੱਲ ਤਾਂ ਇਹ ਹੈ, ਉਹ ਸਮਝਦਾ ਹੈ ਇਸ ਗੁਰੂ ਕੋਲ ਗ਼ੈਬੀ ਤਾਕਤਾਂ ਹਨ, ਉਸ ਨੂੰ ਤਲਵਾਰ ਕੱਟ ਨਹੀਂ ਸਕਦੀ, ਤੀਰ ਵਿਨ੍ਹ ਨਹੀਂ ਸਕਦਾ।

ਸ਼ਾਹ ਇਨਾਇਤ—ਤੁਸੀਂ ਮੰਨ ਸਕਦੇ ਹੋ ਕਿਸੇ ਆਦਮਜ਼ਾਦ ਕੋਲ ਇਸ ਕਿਸਮ ਦੀਆਂ ਗ਼ੈਬੀ ਤਾਕਤਾਂ ਹੋ ਸਕਦੀਆਂ ਹਨ? ਇਸਲਾਮ ਦੀ ਸਾਰੀ ਤਾਰੀਖ਼ ਵਿਚ ਕੋਈ ਇਸਲਾਮੀ ਗ਼ਾਜ਼ੀ ਅਜੇਹਾ ਨਹੀਂ ਹੋਇਆ ਹੈ ਤੇ ਨਾ ਹੀ ਕੋਈ ਕਾਫ਼ਿਰ ਅਜਿਹੀਆਂ ਤਾਕਤਾਂ ਵਾਲਾ ਇਨ੍ਹਾ ਗਿਆਰਾਂ ਸਦੀਆਂ ਵਿਚ ਉਹਨਾਂ ਅੱਗੇ ਅੜਿਆ ਹੈ! ਇਹ ਉਸ ਦੀ ਬੁਜ਼ਦਿਲੀ ਹੈ। ਕਿਧਰੇ ਤੁਸੀਂ ਤਾਂ ਨਹੀਂ ਅਜਿਹੇ ਵ੍ਹਿਮ ਦਾ ਸ਼ਿਕਾਰ ਹੋਏ ਹੋਏ?

ਮੀਰ ਅਤਾਉਲਾ—(ਹੱਸ ਕੇ) ਜੇ ਅਸੀਂ ਅਜਿਹੇ ਵ੍ਹਿਮੀ ਹੁੰਦੇ ਤਾਂ ਇਥੇ ਇਹ ਫ਼ੌਜ ਲੈ ਕੇ ਕਿਉਂ ਆਉਂਦੇ? ਸਾਨੂੰ ਪੱਕਾ ਯਕੀਨ ਹੈ, ਗੁਰੂ ਕੋਲ ਕੋਈ ਅਜਿਹੀ ਗ਼ੈਬੀ ਤਾਕਤ ਨਹੀਂ ਅਤੇ ਸਾਡੇ ਅਮੀਰ ਫ਼ੌਜਦਾਰ ਗ਼ਫ਼ਲਤ ਵਿਚ ਅਚਾਨਕੀ ਕਾਫ਼ਿਰਾਂ ਦੇ ਢਏ ਚੜ੍ਹ ਗਏ ਹਨ। ਇਨਸ਼ਾ ਅੱਲਾ ਹੁਣ ਇਸਲਾਮ ਦੇ ਸਿਪਾਹੀ ਸੰਭਲ ਜਾਣਗੇ।

(ਮੀਰ ਅਤਾਉਲਾ ਸ਼ਾਹ ਇਨਾਇਤ ਤੇ ਮੁਲਾ ਪੀਰ ਮੁਹੰਮਦ ਨਾਲ ਹਥ ਮਿਲਾ ਕੇ ਆਪਣੀ ਸਿਪਾਰ ਦੇ ਅੱਗੇ ਜਾ ਖੜੌਂਦਾ ਹੈ।
ਮਜਮੇ ਵਿਚੋਂ ਇਕ ਮੌਲਵੀ ਜਿਹਾ ਦਿਸਦਾ ਆਦਮੀ ਸ਼ਾਹ ਇਨਾਇਤ ਤੇ ਮੁਲਾ ਪੀਰ ਮੁਹੰਮਦ ਕੋਲ ਆਉਂਦਾ ਹੈ।)

ਆਦਮੀ—ਸ਼ਾਹ ਜੀ, ਮੈਂ ਸੁਣਿਆ ਹੈ ਕਿ ਸ਼ਹਿਰ ਦੇ ਉਘੇ ਹਿੰਦੂ ਸਿੰਘਾਂ ਨਾਲ ਮਿਲੇ ਹੋਏ ਹਨ। ਭਰਤ ਪਿੰਡ ਦੇ ਕਾਨੂੰਨਗੋ ਭਗਵੰਤ ਰਾਇ ਨੇ ਜਾਣ ਬੁਝ ਕੇ ਆਪਣੀ ਹਵੇਲੀ ਸਿੱਖਾਂ ਨੂੰ ਦੇ ਦਿਤੀ ਹੈ, ਜਿਸ ਨੂੰ ਉਨ੍ਹਾਂ ਨੇ ਕਿਲੇ ਵਿਚ ਬਦਲ ਲਿਆ ਹੈ।

ਸ਼ਾਹ ਇਨਾਇਤ—ਭਲੇ ਆਦਮੀ, ਇਸ ਕਿਸਮੇ ਦੇ ਸ਼ਕ ਸੁਬਹੇ ਨਹੀਂ ਕਰੀਦੇ ਅਜਿਹੇ ਮੌਕਿਆਂ ਉਤੇ। ਤੁਸੀਂ ਤਕੜੇ ਰਹੋ, ਜੇ ਤੁਹਾਡੇ ਵਿਚੋਂ ਬਹੁਤੇ ਤਕੜੇ ਹੋਣਗੇ ਤਾਂ ਜਿਹੜੇ ਭਾਵਾਂਡੋਲ ਹਨ ਉਹ ਵੀ ਤਕੜੇ ਹੋ ਜਾਣਗੇ। ਨਾਲੇ ਕਾਨੂੰਗੋ ਭਗਵੰਤ ਰਾਇ ਨੂੰ ਅਸੀਂ ਚੰਗੀ ਤਰ੍ਹਾਂ ਜਾਣਦੇ ਹਾਂ।

ਆਦਮੀ—ਬਹੁਤ ਅੱਛਾ ਹਜ਼ੂਰ, ਮੈਂ ਤਾਂ ਜੋ ਸੁਣਿਆ ਆਪ ਦੇ ਗੋਸ਼ਗੁਜ਼ਾਰ ਕਰ ਦਿਤਾ ਹੈ। ਆਪ ਸਿਆਣੇ ਹੋ, ਮੈਂ ਆਪ ਦੇ ਅੱਗੇ ਕੋਈ ਉਜ਼ਰ ਕਰਨ ਜੋਗਾ ਨਹੀਂ।

(ਚਬੂਤਰੇ ਤੋਂ ਉਤਰ ਜਾਂਦਾ ਹੈ।
ਇਕ ਹੋਰ ਆਦਮੀ ਜਿਹੜਾ ਕੋਈ ਅਫ਼ਗਾਨ ਜਾਂ ਮੁਗਲ ਦਿਸਦਾ ਹੈ, ਚਬੂਤਰੇ ਉਤੇ ਚੜ੍ਹ ਕੇ ਮੁੱਲਾ ਪੀਰ ਮੁਹੰਮਦ ਨਾਲ ਗੱਲ ਕਰਦਾ ਹੈ।)

ਇਹ ਦੂਜਾ ਆਦਮੀ—ਮੁਲਾ ਜੀ, ਤੁਸੀਂ ਇਹ ਹਜੂਮ ਤਾਂ ਬਹੁਤ ਇਕਠਾ ਕਰ ਲਿਆ ਹੈ। ਪਰ ਇਹਨਾਂ ਵਿਚ ਲੜਨ ਵਾਲੇ ਬਹੁਤ ਥੋੜੇ ਹਨ। ਬਹੁਤੇ ਜੁਲਾਹੇ, ਮੋਚੀ, ਅਰਾਈਂ ਹਨ, ਜਿਹੜੇ ਲੁੱਟ ਦੀ ਆਸ ਵਿਚ ਇਥੇ ਆਏ ਹਨ।

ਮੁੱਲਾ ਪੀਰ ਮੁਹੰਮਦ—ਖ਼ਾਨ, ਕੋਈ ਫ਼ਿਕਰ ਨਾ ਕਰੋ। ਸਭਨਾਂ ਫ਼ੌਜਾਂ ਵਿਚ ਲੁਟ ਖਸੁਟ ਕਰਨ ਵਾਲੇ ਵੀ ਆ ਰਲਦੇ ਹਨ। ਗੁਰੂ ਦੀ ਫ਼ੌਜ ਵਿਚ ਵਧੇਰੇ ਅਜੇਹੇ ਲੋਕ ਹੁੰਦੇ ਹਨ। ਪਰ ਕਿਸੇ ਫ਼ੌਜ ਦੀ ਲੜਨ ਦੀ ਤਾਕਤ ਤੁਹਾਡੇ ਜਿਹੇ ਸਿਖੇ ਹੋਏ ਸਿਪਾਹੀਆਂ ਉਤੇ ਮੁਨਹਸਰ ਹੁੰਦੀ ਹੈ, ਤੇ ਮੈਂ ਦੇਖਦਾ ਹਾਂ ਕਿ ਇਸ ਹਜੂਮ ਵਿਚ ਤੁਹਾਡੇ ਜਿਹੇ ਲੋਕ ਵਡੀ ਗਿਣਤੀ ਵਿਚ ਹਨ।

ਦੂਜਾ ਆਦਮੀ—ਅੱਛਾ, ਮੁਲਾਂ ਸਾਹਿਬ। ਜੋ ਅੱਲਾ ਨੂੰ ਮਨਜ਼ੂਰ ਹੈ। ਅਸੀਂ ਤਾਂ ਇਸਲਾਮ ਦੇ ਪੱਕੇ ਸਿਪਾਹੀ ਹਾਂ। ਔਰ ਗਾਜ਼ੀਆਂ ਵਾਕਰ ਲੜਾਂਗੇ।

(ਚਬੂਤਰੇ ਤੋਂ ਉਤਰ ਜਾਂਦਾ ਹੈ।
ਇਕ ਹੋਰ ਆਦਮੀ ਜੋ ਉਪਰੋਕਤ ਦੋ ਆਦਮੀਆਂ ਦੇ ਕਹਿਣ ਅਨੁਸਾਰ ਇਕ ਜੁਲਾਹਾ ਲਗਦਾ ਹੈ, ਚਬੂਤਰੇ ਉਤੇ ਚੜ੍ਹ ਕੇ ਸ਼ਾਹ ਇਨਾਇਤ ਕੋਲ ਆਉਂਦਾ ਹੈ।)

ਤੀਜਾ ਆਦਮੀ—(ਸ਼ਾਹ ਇਨਾਇਤ ਨੂੰ) ਸ਼ਾਹ ਜੀ, ਮੈਂ ਵੀ ਇਕ ਅਰਜ਼ ਕਰਾਂ?

ਸ਼ਾਹ ਇਨਾਇਤ—ਆਓ, ਜ਼ਰੂਰ ਦੱਸੋ।

ਤੀਜਾ ਆਦਮੀ—ਸ਼ਾਹ ਜੀ, ਅੱਲਾ ਕਰੇ, ਮੇਰੇ ਕੰਨਾ ਵਿਚ ਪਈ ਗੱਲ ਝੂਠੀ ਹੋਵੇ। ਪਰ ਸਾਡੇ ਲੋਕਾਂ ਵਿਚ ਇਹ ਬਹੁਤੀ ਚੱਲੀ ਹੋਈ ਹੈ ਕਿ ਇਹ ਪਠਾਣ ਸਿੰਘਾਂ ਨਾਲ ਰਲੇ ਹੋਏ ਹਨ। ਇਹ ਮੀਰ ਅਤਾਉਲਾ ਤੇ ਰਾਉ ਮੁਹੀਬ ਖ਼ਾਂ ਫ਼ੌਜਾਂ ਲੈ ਕੇ ਸਿੰਘਾਂ ਨਾਲ ਲੜਨ ਨਹੀਂ ਆਏ, ਇਸਲਾਮ ਦੇ ਸਚੇ ਸਿਪਾਹੀਆਂ ਨਾਲ ਦਗ਼ਾ ਕਰਨ ਆਏ ਹਨ। ਜਦੋਂ ਲੜਾਈ ਛਿੜ ਪਏਗੀ ਤਾਂ ਇਹ ਅਚਾਨਕੀ ਭਾਂਜ ਪਾ ਦੇਣਗੇ।

ਮੁਲਾ ਪੀਰ ਮੁਹੰਮਦ—(ਜਿਸ ਨੇ ਇਹ ਗੱਲ ਸੁਣ ਲਈ ਹੈ, ਗੁਸੇ ਨਾਲ ਭਰ ਕੇ) ਭਾਈ ਸਾਹਿਬ, ਅਜੇਹੇ ਮੌਕੇ ਅਫ਼ਵਾਹਾਂ ਉਤੇ ਇਤਬਾਰ ਨਹੀਂ ਕਰਨਾ ਚਾਹੀਦਾ, ਤੇ

ਅੱਗੇ ਇਹ ਅਫ਼ਵਾਹਾਂ ਫੈਲਾਣੀਆਂ ਨਹੀਂ ਚਾਹੀਦਿਆਂ। ਤੇਰੇ ਵਰਗੇ ਲੋਕਾਂ ਲਈ ਇਸਲਾਮ ਦੀ ਇਸ ਸਿਪਾਹ ਵਿਚ ਕੋਈ ਜਗਹ ਨਹੀਂ। (ਸ਼ਾਹ ਇਨਾਇਤ ਨੂੰ) ਸ਼ਾਹ ਸਾਹਿਬ, ਇਸ ਆਦਮੀ ਨੂੰ ਗ੍ਰਿਫ਼ਤਾਰ ਕਰਵਾ ਦੇਣਾ ਚਾਹੀਦਾ ਹੈ।

ਸ਼ਾਹ ਇਨਾਇਤ—ਮੁੱਲਾ ਸਾਹਿਬ, ਤੈਸ਼ ਵਿਚ ਨਾ ਆਓ। ਖ਼ਲਕਿ ਖ਼ੁਦਾ ਵਿਚ ਸਭ ਕਿਸਮ ਦੇ ਆਦਮੀ ਹੁੰਦੇ ਹਨ। (ਉਸ ਆਦਮੀ ਨੂੰ) ਭਾਈ ਸਾਹਿਬ, ਜੇ ਤੁਹਾਨੂੰ ਇਸ ਸਾਰੀ ਖ਼ਲਕਤ ਉਤੇ ਭਰੋਸਾ ਨਹੀਂ, ਜਾਂ ਇਸ ਦੇ ਕਿਸੇ ਹਿੱਸੇ ਬਾਰੇ ਤੁਹਾਡਾ ਚਿਤ ਡੋਲਦਾ ਹੈ, ਤਾਂ ਤੁਸੀਂ ਘਰ ਨੂੰ ਚਲੇ ਜਾਓ। ਖ਼ਬਰਦਾਰ, ਜੇ ਇਹ ਗੱਲ ਫਿਰ ਕਿਸੇ ਕੋਲ ਕੀਤੀ!

ਤੀਜਾ ਆਦਮੀ—ਸ਼ਾਹ ਜੀ, ਮੁੱਲਾਂ ਜੀ, ਮੈਂ ਮਾਫ਼ੀ ਦਾ ਖ਼ਾਸਤਗਾਰ ਹਾਂ। ਮੈਂ ਤਾਂ ਇਕ ਸਿਧਾ-ਸਾਦਾ ਕਾਸ਼ਤਕਾਰ ਹਾਂ। ਪਰ ਮੈਂ ਮੋਮਨ ਹਾਂ ਤੇ ਆਪਣੇ ਚਿਤ ਵਿਚ ਅਜਿਹਾ ਕੋਈ ਸ਼ਕ ਨਹੀਂ ਦਾਖ਼ਿਲ ਹੋਣ ਦੇਵਾਂਗਾ।

(ਛੇਤੀ ਨਾਲ ਚਬੂਤਰੇ ਉਤੋਂ ਉਤਰ ਜਾਂਦਾ ਹੈ। ਢੋਲ ਉਤੇ ਡੱਗਾ ਲਗਦਾ ਹੈ।)

ਪਰਦਾ

ਅੰਕ 6

# ਲਾਹੌਰ ਬਹਾਦਰ ਸ਼ਾਹ ਦੀਵਾਨ ਖਾਸ ਵਿਚ ਸਮਾਂ ਦਸ ਵਜੇ ਸਵੇਰੇ

(ਇਸ ਸਮੇਂ ਬਹਾਦਰ ਸ਼ਾਹ ਕਿਸੇ ਦਰਬਾਰ ਵਿਚ ਮਸਨਦ ਉਤੇ ਨਹੀਂ ਬੈਠਾ, ਇਕ ਪਲੰਘ ਉਤੇ ਲੇਟਿਆ ਹੋਇਆ ਹੈ। ਇਰਦ ਗਿਰਦ ਤਬੀਬ, ਖਿਦਮਤਗਾਰ ਤੇ ਗੋਲੀਆਂ ਦਵਾਈ ਦਰਮਲ ਦੇ ਕੰਮ ਵਿਚ ਰੁਝੀਆਂ ਹੋਈਆਂ ਹਨ। ਦੋ ਚਾਰ ਅਮੀਰ ਵੀ ਪਲੰਘ ਦੇ ਪੈਰਾਂ ਵਾਲੇ ਪਾਸੇ ਫ਼ਰਸ਼ ਉਤੇ ਬੈਠੇ ਹੌਲੀ ਹੌਲੀ ਉਸ ਦੀਆਂ ਲੱਤਾਂ ਦਬਾ ਰਹੇ ਹਨ।)

ਬਹਾਦਰ ਸ਼ਾਹ—ਉਸ ਮਰਦੂਦ ਦੀ ਕੀ ਖ਼ਬਰ ਹੈ ?

ਇਕ ਅਮੀਰ—ਅਸੀਂ ਹੈਰਾਨ ਹਾਂ ਕਿ ਉਹ ਮੁਖ਼ਲਿਸਪੁਰ ਦੇ ਕਿਲੇ ਵਿਚੋਂ, ਜਿਸ ਨੂੰ ਉਸ ਨੇ ਲੋਹਗੜ ਦਾ ਨਾਮ ਦਿਤਾ ਹੋਇਆ ਹੈ, ਬਚ ਕੇ ਕਿਵੇਂ ਨਿਕਲ ਗਿਆ।

ਦੂਜਾ ਅਮੀਰ—ਆਪਣੀ ਥਾਂ ਇਕ ਹੋਰ ਸਿੱਖ ਨੂੰ ਛੱਡ ਗਿਆ, ਜਿਸ ਦੀ ਸ਼ਕਲ ਉਸ ਦੇ ਨਾਲ ਮਿਲਦੀ ਸੀ ਤੇ ਨਵਾਬ ਮੁਨੀਮ ਖ਼ਾਨ ਦੀ ਕੀਤੀ ਕਰਾਈ ਉਤੇ ਸੁਆਹ ਪਾ ਗਿਆ।

ਤੀਜਾ ਅਮੀਰ—ਬਚ ਕੇ ਨਿਕਲ ਗਿਆ ਤਾਂ ਕੀ ਹੋ ਗਿਆ ? ਉਸ ਦੇ ਪਿਛੋਂ ਉਸ ਕਿਲੇ ਵਿਚੋਂ ਨਵਾਬ ਮੁਨੀਮ ਖ਼ਾਨ ਨੂੰ ਵੀਹ ਲੱਖ ਟਕੇ ਤੋਂ ਉਪਰ ਨਕਦੀ ਮਿਲੀ ਹੈ।

ਬਹਾਦਰ ਸ਼ਾਹ—ਅਸੀਂ ਤਾਂ ਉਸ ਨੂੰ ਖ਼ੂਬ ਨੱਕ ਚਣੇ ਚਬਾਏ ਸਨ। ਸਰਹਿੰਦ ਸਮਾਣਾ ਸਭ ਖੋਹ ਕੇ ਉਸ ਨੂੰ ਮੁਖ਼ਲਿਸਪੁਰ ਦੇ ਕਿਲੇ ਵਿਚ ਲਿਆ ਕੇ ਘੇਰ ਲਿਆ ਸੀ, ਫਿਰ ਸਾਡੀ ਸਿਹਤ ਨੇ ਇਜਾਜ਼ਤ ਨਹੀਂ ਦਿਤੀ ਤੇ ਅਸੀਂ ਇਥੇ ਲਾਹੌਰ ਆ ਗਏ। ਸਾਨੂੰ ਬਹੁਤ ਅਫ਼ਸੋਸ ਹੈ ਕਿ ਲੋਹਗੜ ਵਿਚੋਂ ਉਹ ਤੇ ਉਸ ਦੇ ਵੱਡੇ ਸਾਥੀ ਜਿੰਨ੍ਹਾਂ ਵਿਚੋਂ ਸਭ ਤੋਂ ਚਾਲਾਕ ਤੇ ਅਕਲਮੰਦ ਬਾਜ ਸਿੰਘ ਨਾਮੀ ਇਕ

ਜੱਟ ਹੈ, ਬਚ ਕੇ ਨਿਕਲ ਗਏ।

ਇਕ ਅਮੀਰ—ਉਨ੍ਹਾਂ ਦੇ ਬਚ ਕੇ ਨਿਕਲ ਜਾਣ ਦਾ ਨਵਾਬ ਮੁਨੀਮ ਖ਼ਾਨ ਨੂੰ ਬਹੁਤ ਸਦਮਾ ਹੋਇਆ ਹੈ। ਵਿਚਾਰਾ ਉਸ ਸਮੇਂ ਦਾ ਬੀਮਾਰ ਪਿਆ ਹੈ।

ਬਹਾਦਰ ਸ਼ਾਹ—ਅਸੀਂ ਵੀ ਕਿਹੜਾ ਰਾਜ਼ੀ ਹਾਂ ? ਬਾਦਸ਼ਾਹੀ ਵੀ ਕੰਡਿਆਂ ਦੀ ਸੇਜ ਹੈ। ਆਜ਼ਮ ਤੋਂ ਬਾਦ ਕਾਮਬਖਸ਼ ਤੇ ਫਿਰ ਉਹ ਕੰਮਬਖਤ ਰਾਜਪੂਤ ਰਾਜੇ ਤੇ ਹੁਣ ਇਹ ਮਰਦੂਦ ਫ਼ਕੀਰ ਤੇ ਇਸ ਦੇ ਨਾਲ ਦੇ ਹਕੀਰ ਜੱਟ। ਸਾਨੂੰ ਸ਼ਹਿਨਸ਼ਾਹ ਹੋ ਕੇ ਆਪਣੇ ਰਾਜ ਧਾਮ ਦਿੱਲੀ ਵਿਚ ਜਾਣ ਤੇ ਰਹਿਣ ਦਾ ਮੌਕਾ ਹੀ ਨਹੀਂ ਮਿਲਿਆ।

ਇਕ ਅਮੀਰ—ਜਹਾਂ ਪਨਾਹ, ਹੁਣ ਸਭ ਕੰਮ ਰਾਸ ਆ ਗਏ ਹਨ, ਮਰਹੱਟੇ ਰਾਜਪੂਤ ਸਭ ਠੀਕ ਹਨ ਤੇ ਇਹ ਮਰਦੂਦ ਵੀ ਕਿਧਰੇ ਪਹਾੜੀਂ ਚੜ੍ਹ ਗਿਆ ਹੈ। ਹੁਣ ਅੱਲਾ ਤਾਲਾ ਤੁਹਾਨੂੰ ਸਿਹਤ ਬਖਸ਼ੇ ਤਾਂ ਸਿੱਧੇ ਦਿੱਲੀ ਜਾਣਾ ਤੇ ਫਿਰ ਅੱਲਾ ਕਰੇ ਤੁਸੀਂ ਪਚਾਸ ਬਰਸ ਦਿੱਲੀ ਤੇ ਰਾਜ ਕਰੋ।

ਬਹਾਦਰ ਸ਼ਾਹ—ਪਚਾਸ ਬਰਸ ਰਾਜ ਤਾਂ ਵਾਲਿਦ ਬਜ਼ੁਰਗਵਾਰ ਆਪ ਹੀ ਕਰ ਗਏ। ਸਾਨੂੰ ਕਿਸੇ ਨੂੰ ਇਤਨੇ ਜੋਗਾ ਨਹੀਂ ਛਡ ਗਏ। ਹੁਣ ਮੇਰੀ ਉਮਰ ਪੈਂਸਠ ਸਾਲ ਦੀ ਹੋ ਗਈ ਹੈ, ਪੰਜ ਸਾਲ ਹੋਰ ਅੱਲਾ ਤਾਲਾ ਪਾਸੋਂ ਮਿਲ ਜਾਣ ਤਾਂ ਗ਼ਨੀਮਤ ਹੈ।

ਇਕ ਅਮੀਰ—ਮੈਂ ਤਾਂ ਕਹਿੰਦਾ ਹਾਂ, ਮੇਰੀ ਉਮਰ ਦੇ ਪੰਜ ਸਾਲ ਤੁਹਾਨੂੰ ਲੱਗ ਜਾਣ।

ਦੂਜਾ ਅਮੀਰ—ਜਹਾਂ ਪਨਾਹ, ਪੈਂਸਠ ਸਾਲ ਕੋਈ ਇਤਨੀ ਵੱਡੀ ਉਮਰ ਨਹੀਂ। ਆਪ ਦੇ ਵਾਲਿਦ ਬਜ਼ੁਰਗਵਾਰ ਆਂਜਹਾਨੀ ਸ਼ਹਿਨਸ਼ਾਹ ਆਲਮਗੀਰ ਪਚਾਸੀ ਸਾਲ ਦੀ ਉਮਰ ਭੁਗਤ ਗਏ ਹਨ। ਉਸ ਹਿਸਾਬ ਆਪ ਦੇ ਹਾਲੀ ਵੀਹ ਵਰ੍ਹੇ ਰਹਿੰਦੇ ਹਨ। ਜਿਥੋਂ ਤੱਕ ਸਾਡੀ ਗੱਲ ਹੈ, ਸਾਡੇ ਵਿਚੋਂ ਕੌਣ ਹੈ ਜੋ ਆਪ ਦੀ ਖਾਤਿਰ ਆਪਣੀ ਜ਼ਿੰਦਗੀ ਕੁਰਬਾਨ ਕਰਨ ਨੂੰ ਤਿਆਰ ਨਹੀਂ ?

ਤੀਜਾ ਅਮੀਰ—ਰਯੱਤ ਦੀ ਜ਼ਿੰਦਗਾਨੀ ਬਾਦਸ਼ਾਹ ਦੀ ਅਮਾਨਤ ਹੁੰਦੀ ਹੈ। ਸੋ ਸਾਨੂੰ ਇਸ ਕਿਸਮ ਦੀਆਂ ਗੱਲਾਂ ਕਰਨ ਦੀ ਲੋੜ ਨਹੀਂ। ਦੁਆ ਕਰੀਏ, ਅੱਲਾ ਤਾਲਾ ਇੰਨ੍ਹਾਂ ਨੂੰ ਆਪਣੀ ਰਯੱਤ ਦੀ ਸਰਪ੍ਰਸਤੀ ਲਈ ਆਂਜਹਾਨੀ ਸ਼ਹਿਨਸ਼ਾਹ ਆਲਮਗੀਰ ਪਾਸੋਂ ਵੀ ਲੰਮੇਰੀ ਉਮਰ ਦੇਵੇ।

(ਬਹਾਦਰ ਸ਼ਾਹ ਦੀਆਂ ਅੱਖਾਂ ਵਿਚੋਂ ਹੰਝੂ ਵਗ ਤੁਰਦੇ ਹਨ।)

ਅਮੀਰ—ਜਹਾਂ ਪਨਾਹ, ਅਸੀਂ ਤਾਂ ਆਪ ਦੀ ਤਾਜਪੋਸ਼ੀ ਦੀ ਤੀਜੀ ਸਾਲਗਿਰਹ ਮਨਾਣ ਦੀਆ ਤਿਆਰੀਆਂ ਕਰ ਰਹੇ ਹਾਂ। ਆਪ ਦੀ ਇਹ ਉਦਾਸੀ ਸਾਡੇ ਲਈ ਸਹਾਰਨੀ ਮੁਸ਼ਕਿਲ ਹੈ, ਅੱਲਾ ਤਾਲਾ ਤੁਹਾਡੇ ਸਭ ਕੰਮ ਰਾਸ ਕਰ ਦੇਵੇਗਾ।

ਬਹਾਦਰ ਸ਼ਾਹ—ਸਾਨੂੰ ਅਫ਼ਸੋਸ ਇਸ ਗੱਲ ਦਾ ਵੀ ਹੈ ਕਿ ਅਸੀਂ ਨਵਾਬ ਮੁਨੀਮ ਖ਼ਾਨ ਉਤੇ ਬਹੁਤ ਉਤਾਬ ਵਰਤਿਆ ਹੈ । ਉਸ ਦੀ ਸੂਬੇਦਾਰੀ ਵੀ ਖੋਹ ਲਈ। ਹੁਣ ਅਸੀਂ ਇਸ ਉਤਾਬ ਦਾ ਕਫ਼ਾਰਾ ਕਰਨਾ ਚਾਹੁੰਦੇ ਹਾਂ। ਸੋ ਉਸ ਨੂੰ ਪਰਵਾਨਾ ਲਿਖਿਆ ਜਾਵੇ ਤੇ ਖ਼ਿਲਤਾਂ ਭੇਜੀਆਂ ਜਾਣ । ਉਸ ਨੇ ਸਾਡੀ ਹੁਕਮ ਅਦੂਲੀ ਕਰਕੇ ਬੜੀ ਕਾਹਲ ਨਾਲ ਉਸ ਫ਼ਕੀਰ ਦੇ ਕਿਲ੍ਹੇ ਉਤੇ ਧਾਵਾ ਬੋਲ ਦਿਤਾ ਸੀ, ਜਦੋਂ ਕਿ ਅਸੀਂ ਕਿਲੇ ਦਾ ਮੁਹਾਸਰਾ ਕਰ ਕੇ ਉਸ ਨੂੰ ਭੁਖੇ ਮਾਰਨ ਦੀ ਤਜਵੀਜ਼ ਬਣਾ ਰਹੇ ਸਾਂ । ਚਲੋ ਜੇ ਉਹ ਕਿਲੇ ਵਿਚੋਂ ਨਿਕਲ ਕੇ ਪਹਾੜਾਂ ਵਿਚ ਚਲਾ ਗਿਆ ਹੈ ਤਾਂ ਦੋਜ਼ਖ਼ ਨੂੰ ਜਾਵੇ । ਉਥੇ ਪੱਥਰਾਂ, ਚਟਾਨਾਂ ਨੂੰ ਚੱਟਦਾ ਆਪੇ ਮਰ ਜਾਵੇਗਾ ।

ਅਮੀਰ—ਪਹਾੜ ਦੇ ਰਾਜਿਆਂ ਨੂੰ ਆਪ ਵਲੋਂ ਹੁਕਮ ਹੋਏ ਹੀ ਹੋਏ ਹਨ ਕਿ ਕੋਈ ਉਸ ਨੂੰ ਆਸ਼ਰਾ ਨਾ ਦੇਵੇ ਤੇ ਨਾ ਕਿਸੇ ਹੋਰ ਸ਼ਕਲ ਵਿਚ ਉਸ ਦੀ ਮਦਦ ਕਰੇ ।

ਬਹਾਦਰ ਸ਼ਾਹ—ਅੱਛਾ, ਦੇਖੋ ਅੱਲਾ ਤਾਲਾ ਨੂੰ ਕੀ ਮਨਜ਼ੂਰ ਹੈ ।

ਅਮੀਰ—ਜਹਾਂਪਨਾਹ, ਹੁਣ ਆਪ ਦੀ ਤਾਜਪੋਸ਼ੀ ਦੀ ਸਾਲਗਿਰਹ ਦੇ ਸਾਰੇ ਇੰਤਜ਼ਾਮ ਮੁਕੰਮਲ ਹੋ ਗਏ ਹਨ । ਕੱਲ ਦੋ ਘੜੀ ਦਿਨ ਚੜ੍ਹੇ ਤੋਂ ਪਿਛੋਂ ਦੀ ਸਾਅਤ ਨਜੂਮੀ ਨੇ ਮੁਬਾਰਕ ਦੱਸੀ ਹੈ । ਉਸ ਸਮੇਂ ਆਪ ਕਿਲੇ ਵਿਚ ਤਸ਼ਰੀਫ਼ ਰਖੋਗੇ। ਇਹਨਾਂ ਖ਼ੇਮਿਆਂ ਵਿਚ ਬਾਕੀ ਸਭ ਦਾ ਡੇਰਾ ਇਸੇ ਤਰ੍ਹਾਂ ਹੀ ਰਹੇਗਾ । ਆਪ ਪਾਸੋਂ ਇਸ ਤਜਵੀਜ਼ ਦੀ ਮਨਜ਼ੂਰੀ ਦੀ ਗੁਜ਼ਾਰਿਸ਼ ਕਰਦੇ ਹਾਂ ।

ਬਹਾਦਰ ਸ਼ਾਹ—ਠੀਕ ਹੈ, ਜਿਵੇਂ ਅੱਲਾ ਤਾਲਾ ਨੂੰ ਮਨਜ਼ੂਰ ਹੋਵੇਗਾ ।

(ਦਰਵਾਜ਼ੇ ਵਿਚੋ ਇਕ ਮੁਨਸ਼ੀ ਦਿਖਾਈ ਦਿੰਦਾ ਹੈ, ਜਿਸ ਦੇ ਹੱਥ ਵਿਚ ਇਸ ਦਿਨ ਦੀ ਡਾਕ ਹੈ। ਬਹਾਦਰ ਸ਼ਾਹ ਉਸ ਨੂੰ ਹੱਥ ਨਾਲ ਅੱਗੇ ਆਉਣ ਦਾ ਇਸ਼ਾਰਾ ਕਰਦਾ ਹੈ। ਉਹ ਵੀ ਅੱਗੇ ਆ ਕੇ ਦੂਜੇ ਅਮੀਰਾਂ ਦੇ ਨਾਲ ਫ਼ਰਸ਼ ਉਤੇ ਬੈਠ ਜਾਂਦਾ ਹੈ ।)

ਬਹਾਦਰ ਸ਼ਾਹ—ਹਾਂ, ਡਾਕ ਖੋਲੋ ਔਰ ਪੜ੍ਹ ਕੇ ਸੁਣਾਓ ।

(ਮੁਨਸ਼ੀ ਇਕ ਲਿਫਾਫਾ ਪਕੜ ਕੇ ਖੋਲਦਾ ਹੈ, ਪੜ੍ਹ ਕੇ ਚਿਠੀ ਬਾਦਸ਼ਾਹ ਦੇ ਅੱਗੇ ਕਰਦਾ ਹੈ ।
ਬਾਦਸ਼ਾਹ ਚਿਠੀ ਪਕੜ ਕੇ ਆਪਣੇ ਸੱਜੇ ਪਾਸੇ ਬੈਠੇ ਅਮੀਰ ਨੂੰ ਦਿੰਦਾ ਹੈ ।)

ਅਮੀਰ—(ਪੜ੍ਹ ਕੇ ਤੇ ਅੱਖਾਂ ਵਿਚ ਹੰਝੂ ਭਰ ਕੇ) ਜਹਾਂ ਪਨਾਹ, ਨਵਾਬ ਮੁਨੀਮ ਖ਼ਾਨ ਇੰਤ-ਕਾਲ ਫ਼ਰਮਾ ਗਏ ਹਨ । ਉਹਨਾਂ ਨੂੰ ਇਸ ਗੱਲ ਤੋਂ ਸਦਮਾ ਹੋਇਆ ਕਿ ਉਹ

ਗੁਰੂ ਨੂੰ ਗ੍ਰਿਫ਼ਤਾਰ ਕਰ ਕੇ ਆਪ ਵੱਲ ਆਪਣੀ ਵਫ਼ਾਦਾਰੀ ਦਾ ਸਬੂਤ ਨਹੀਂ ਦੇ ਸਕੇ।

ਬਹਾਦਰ ਸ਼ਾਹ—ਬਹੁਤ ਅਫ਼ਸੋਸ ਦੀ ਬਾਤ ਹੈ। ਨਵਾਬ ਮੁਨੀਮ ਖ਼ਾਨ ਨੂੰ ਇਸ ਬਾਤ ਦਾ ਗਮ ਨਹੀਂ ਕਰਨਾ ਚਾਹੀਦਾ ਸੀ। ਗੁਰੂ ਔਰ ਉਸ ਦੇ ਸਾਥੀ ਗਿਦੜਾਂ ਦੀ ਤਰ੍ਹਾਂ ਪਹਾੜੀਂ ਚੜ੍ਹ ਗਏ ਹਨ, ਜਿਥੇ ਸਾਡੇ ਵਫ਼ਾਦਾਰ ਪਹਾੜੀ ਰਾਜੇ ਉਨ੍ਹਾਂ ਦਾ ਸ਼ਿਕਾਰ ਕਰ ਲੈਣਗੇ।

ਦੂਜਾ ਅਮੀਰ—ਹਾਂ ਜੀ, ਬਿਲਾਸ ਪੁਰ ਦੇ ਰਾਜਾ ਭੂਪ ਪ੍ਰਕਾਸ਼ ਨੇ ਆਪਣੇ ਫ਼ਰਜ਼ ਵਿਚ ਕੁਤਾਹੀ ਕੀਤੀ, ਕਿਉਂਕਿ ਉਸਨੇ ਗੁਰੂ ਨੂੰ ਗ੍ਰਿਫ਼ਤਾਰ ਕਰਕੇ ਨਵਾਬ ਮੁਨੀਮ ਖ਼ਾਨ ਦੇ ਹਵਾਲੇ ਨਹੀਂ ਕੀਤਾ ਸੀ। ਇਸ ਦੀ ਸਜ਼ਾ ਉਸ ਨੇ ਭੁਗਤ ਲਈ ਹੈ।

ਬਹਾਦਰ ਸ਼ਾਹ—ਨਵਾਬ ਮੁਨੀਮ ਖ਼ਾਨ ਦੀ ਜਾਗੀਰ ਔਰ ਰੁਤਬੇ ਵਗੈਰਾ ਦੀ ਤਫ਼ਸੀਲ ਬਣਾਈ ਜਾਵੇ ਤੇ ਉਸ ਦੇ ਫ਼ਰਜ਼ੰਦ ਦੀ ਇਸ ਮਾਮਲੇ ਵਿਚ ਬਾਕਾਇਦਾ ਤੇ ਉਸ ਦੀ ਲਿਆਕਤ ਮੁਤਾਬਿਕ ਰੁਤਬੇ ਤੇ ਜਾਗੀਰ ਲਈ ਸਿਫ਼ਾਰਸ਼ ਕੀਤੀ ਜਾਵੇ।

(ਮੁਨਸ਼ੀ ਇਕ ਹੋਰ ਚਿਠੀ ਪੜ੍ਹ ਕੇ ਉਸੇ ਅਮੀਰ ਦੇ ਅੱਗੇ ਕਰ ਦਿੰਦਾ ਹੈ। ਚਿਠੀ ਪੜ੍ਹ ਕੇ ਅਮੀਰ ਦੇ ਚਿਹਰੇ ਉਤੇ ਪਰੇਸ਼ਾਨੀ ਦਾ ਸਾਇਆ ਫ਼ੈਲ ਜਾਂਦਾ ਹੈ।)

ਬਹਾਦਰ ਸ਼ਾਹ—ਕਿਉਂ, ਕੀ ਹੈ ? ਕੋਈ ਬੁਰੀ ਖ਼ਬਰ ਹੈ ?

ਅਮੀਰ—ਬੁਰੀ ਹੀ ਹੈ, ਜਹਾਂ ਪਨਾਹ। ਲਿਖਿਆ ਹੈ ਗੁਰੂ ਪਹਾੜਾਂ ਵਿਚੋਂ ਉਤਰ ਆਇਆ ਹੈ ਤੇ ਉਸ ਨੇ ਰਾਏਪੁਰ, ਬਹਿਰਾਮਪੁਰ ਤੋਂ ਲੈ ਕੇ ਬਟਾਲਾ ਪਠਾਨਕੋਟ ਤਕ ਮੁਲਕ ਉਤੇ ਕਬਜ਼ਾ ਕਰ ਲਿਆ ਹੈ। ਉਧਰ ਜਿਹੜੇ ਉਸ ਦੇ ਨਾਇਬ ਸਢੌਰਾ, ਸਮਾਣਾ ਛਡ ਕੇ ਨੱਸ ਗਏ ਸਨ, ਉਹ ਵੀ ਵਾਪਸ ਪਰਤ ਗਏ ਹਨ।

ਬਹਾਦਰ ਸ਼ਾਹ—(ਧਿਆਨ ਨਾਲ ਸੁਣਦਾ ਹੋਇਆ) ਹਾਂ, ਅੱਗੇ ਪੜ੍ਹੋ।

ਅਮੀਰ—ਬਹਿਰਾਮਪੁਰ ਦੀ ਲੜਾਈ ਵਿਚ (ਭਰੇ ਗਲੇ ਨਾਲ) ਸ਼ਮਸੁਦ ਦੀਨ ਖਾਨ ਤੇ ਬਿਆਜ਼ੀਦ ਦੀਨ ਖ਼ਾਨ ਕਸੂਰੀ ਦੋਵੇਂ ਮਾਰੇ ਗਏ ਹਨ। ਪਰ ਫਿਰ ਰੁਸਤਮ ਦਿਲ ਖ਼ਾਨ ਗਾਜ਼ੀਉਦੀਨ ਤੇ ਮੁਹੰਮਦ ਅਮੀਨ ਖ਼ਾਨ ਚੀਨ ਬਹਾਦੁਰ ਉਸ ਨੂੰ ਧੱਕ ਕੇ ਜੰਮੂ ਤਕ ਲੈ ਗਏ ਸਨ ਔਰ ਉਹ ਘੇਰੇ ਵਿਚ ਆ ਗਿਆ ਸੀ। ਪਰ ਗੁਰੂ ਨੇ ਉਨ੍ਹਾਂ ਨੂੰ ਵੀ ਹਰਾ ਦਿਤਾ ਹੈ ਤੇ ਰੁਸਤਮ ਦਿਲ ਖ਼ਾਨ ਗਾਜ਼ੀਉਦੀਨ ਤਾਂ ਦੌੜ ਕੇ ਹਜ਼ੂਰ ਦੇ ਹੁਕਮ ਤੋਂ ਬਿਨਾਂ ਲਾਹੌਰ ਆਪਣੀ ਹਵੇਲੀ ਵਿਚ ਆ ਵੜਿਆ ਹੈ।

ਬਹਾਦਰ ਸ਼ਾਹ—ਉਸ ਨੂੰ ਉਸ ਦੀ ਹਵੇਲੀ ਵਿਚ ਗ੍ਰਿਫ਼ਤਾਰ ਕਰ ਲੈਣਾ ਚਾਹੀਦਾ ਹੈ ਔਰ ਸਾਡਾ ਹੁਕਮ ਹੈ ਕਿ ਇਸਲਾਮ ਖ਼ਾਨ, ਮਹਾਬਤ ਖ਼ਾਨ, ਮੁਖ਼ਲਿਸ ਖ਼ਾਨ ਤੇ ਸਰਵਰ

ਖ਼ਾਨ ਕੋਤਵਾਲ ਉਸ ਨੂੰ ਗ੍ਰਿਫ਼ਤਾਰ ਕਰਨ ਲਈ ਜਾਣ ।

ਅਮੀਰ—ਜਹਾਂ ਪਨਾਹ, ਲਾਹੌਰ ਦੇ ਸੂਬੇਦਾਰ ਵਲੋਂ ਸ਼ਿਕਾਇਤ ਆਈ ਹੈ ਕਿ ਲਾਹੌਰ ਵਿਚ ਹਿੰਦੂ ਔਰ ਸਿਖ ਬਹੁਤ ਫ਼ਸਾਦ ਮਚਾ ਰਹੇ ਹਨ । ਆਪ ਦੇ ਸ਼ਹਿਰ ਵਿਚੋਂ ਜਾਣ ਤੋਂ ਪਹਿਲਾਂ ਇਨ੍ਹਾਂ ਦੀ ਸਰਕੋਬੀ ਵੀ ਜ਼ਰੂਰੀ ਹੈ ।

ਬਹਾਦਰ ਸ਼ਾਹ—ਫਿਰ ਇਹਨਾਂ ਦਾ ਵੀ ਉਹੀ ਇਲਾਜ ਕੀਤਾ ਜਾਵੇ ਜੋ ਦਿੱਲੀ ਦੇ ਹਿੰਦੂਆਂ ਦਾ ਕੀਤਾ ਗਿਆ ਸੀ।

ਅਮੀਰ—ਜਿਵੇਂ ਆਪ ਦੀ ਰਜ਼ਾ ।

ਬਹਾਦਰ ਸ਼ਾਹ—ਅੱਛਾ, ਫਿਰ ਇਹ ਫ਼ਰਮਾਨ ਵੀ ਜਾਰੀ ਕਰ ਦਿਤਾ ਜਾਵੇ ਕਿ ਲਾਹੌਰ ਵਿਚ ਸਭ ਹਿੰਦੂ ਦਾਹੜੀਆਂ ਮੁਨਾ ਲੈਣ, ਜਿਹੜੇ ਨਾ ਮੁਨਾਣਗੇ ਉਹਨਾਂ ਨੂੰ ਸਿੱਖ ਸਮਝ ਕੇ ਗ੍ਰਿਫ਼ਤਾਰ ਕਰ ਲਿਆ ਜਾਵੇਗਾ ।

ਅਮੀਰ—ਅੱਛਾ, ਜਹਾਂਪਨਾਹ, ਹੁਣ ਆਪ ਆਰਾਮ ਫ਼ਰਮਾਓ । ਆਪ ਦੇ ਇਹਨਾਂ ਹੁਕਮਾਂ ਦੀ ਬਿਲਾ ਤਾਖ਼ੀਰ ਤਾਮੀਲ ਕੀਤੀ ਜਾਵੇਗੀ ।

ਪਰਦਾ

ਅੰਕ 7

# ਦਿੱਲੀ-ਮਾਤਾ ਸੁੰਦਰੀ ਦਾ ਨਿਵਾਸ

## ਸਮਾਂ ਦੁਪਹਿਰ ਪੰਜ ਵਜੇ

ਮਾਤਾ ਸੁੰਦਰੀ ਪਰਦੇ ਪਿਛੇ। ਮੰਚ ਉਤੇ ਸਾਹਮਣੇ ਭਾਈ ਨੰਦ ਨਾਲ, ਇਕ ਹੋਰ ਸਿੰਘ ਤੇ ਇਕ ਮੁਗਲ ਅਮੀਰ ਫ਼ਰਸ਼ ਉਤੇ ਵਿਛੀ ਦਰੀ ਉਤੇ ਬੈਠੇ ਹਨ। ਭਾਈ ਮਨੀ ਸਿੰਘ ਖੱਬੇ ਪਾਸੇ ਫ਼ਰਸ਼ ਉਤੇ ਇਕ ਹੋਰ ਦਰੀ ਉਤੇ ਬੈਠੇ ਹਨ।

ਭਾਈ ਨੰਦ ਲਾਲ— ਇਹ ਸਿੰਘ ਬੰਦੇ ਪਾਸੋਂ ਮਾਤਾ ਜੀ ਦੇ ਪੱਤਰ ਦਾ ਉੱਤਰ ਲੈ ਕੇ ਆਇਆ ਹੈ।

ਭਾਈ ਮਨੀ ਸਿਘ—ਕੀ ਲਿਖਿਆ ਹੈ ਪੱਤਰ ਵਿਚ ?

ਭਾਈ ਨੰਦ ਲਾਲ— ਮਾਤਾ ਜੀ ਦਾ ਹੁਕਮ ਮੰਨਣ ਤੋਂ ਸਾਫ਼ ਇਨਕਾਰ ਕਰ ਦਿਤਾ ਹੈ, ਤੇ ਇਹ ਸਿੰਘ ਕਹਿੰਦਾ ਹੈ ਕੁਝ ਬੋਲ ਕੁਬੋਲ ਵੀ ਕੀਤੇ ਹਨ।

ਭਾਈ ਮਨੀ ਸਿੰਘ—ਕਿਹੇ ਬੋਲ ਕੁਬੋਲ, ਭਾਈ ?

ਭਾਈ ਨੰਦ ਲਾਲ—ਉਨ੍ਹਾਂ ਨੇ ਕਿਹਾ, ਤ੍ਰੀਮਤਾਂ ਨੂੰ ਲੜਾਈ ਤੇ ਰਾਜਨੀਤੀ ਦੀ ਕੀ ਸੂਝ ਹੋ ਸਕਦੀ ਹੈ ? ਇਹ ਉਨ੍ਹਾਂ ਦੇ ਖੇਤਰ ਦਾ ਕੰਮ ਨਹੀਂ।

ਭਾਈ ਮਨੀ ਸਿੰਘ—ਸਤਿਗੁਰੂ ਤਾਂ ਨਿਆਰੀ ਪ੍ਰਕਾਰ ਦੇ ਚੋਜੀ ਹਨ, ਕੀ ਪਤਾ ਇਸ ਧਰਤੀ ਉਤੇ ਹੀ ਕੋਈ ਚੋਜ ਵਰਤਾ ਰਹੇ ਹੋਣ ! ਮੈਨੂੰ ਤਾਂ ਖ਼ਾਲਸੇ ਦਾ ਇਹ ਸਾਲਾਰ ਸਤਿਗੁਰੂ ਦਾ ਰੂਪ ਹੀ ਪ੍ਰਤੀਤ ਹੁੰਦਾ ਹੈ।

ਭਾਈ ਨੰਦ ਲਾਲ—ਕੀ ਕਿਹਾ ਤੁਸੀਂ, ਭਾਈ ਸਾਹਿਬ ? ਇਹ ਕੁਫ਼ਰ ਦੀ ਗੱਲ ਨਹੀਂ ?

ਭਾਈ ਮਨੀ ਸਿੰਘ—ਇਸ ਵਿਚ ਕੁਫ਼ਰ ਦੀ ਕਿਹੜੀ ਗੱਲ ਹੈ ? ਸਤਿਗੁਰੂ ਨੇ ਆਪ ਨਹੀਂ

ਹੁਕਮ ਕੀਤਾ ਕਿ ਖ਼ਾਲਸਾ ਇਸ ਨੂੰ ਮੇਰਾ ਹੀ ਰੂਪ ਸਮਝੇ ?

ਭਾਈ ਨੰਦ ਲਾਲ—ਹਾਂ, ਸਮਝੇ, ਪਰ ਇਹ ਸਤਿਗੁਰੂ ਤਾਂ ਨਹੀਂ ਹੋ ਸਕਦਾ।

ਸਿੰਘ—ਭਾਈ ਸਾਹਿਬ, ਖ਼ਾਲਸੇ ਦੀਆਂ ਫ਼ੌਜਾਂ ਵਿਚ ਬਹੁਤੇ ਲੋਕ ਇਨ੍ਹਾਂ ਨੂੰ ਸਤਿਗੁਰੂ ਗੋਬਿੰਦ ਸਿੰਘ ਦਾ ਰੂਪ ਸਮਝਦੇ ਹੀ ਨਹੀਂ, ਮੰਨਦੇ ਹਨ।

ਭਾਈ ਨੰਦ ਲਾਲ—ਕੁਫ਼ਰ, ਕੁਫ਼ਰ। ਇਸ ਸਾਲਾਰ ਨੇ ਕਿਹਾ ਕੁਫ਼ਰ ਫੈਲਾ ਦਿਤਾ ਹੈ ਪੰਥ ਵਿਚ, ਇਹ ਕੋਈ ਦੁਫਾੜ ਪਾਵੇਗਾ, ਪ੍ਰਿਥੀਏ ਜਾਂ ਰਾਮਰਾਇ ਵਾਕਰ।

ਮਾਤਾ ਜੀ ਦੀ ਸੇਵਿਕਾ—ਨਾਲੇ ਆਖਦੇ ਨੇ ਮੰਡੀ ਦੇ ਰਾਜਾ ਦੀ ਪੁਤ੍ਰੀ ਨਾਲ ਵਿਆਹ ਵੀ ਕੀਤਾ ਹੋਇਆ ਹੈ ਤੇ ਉਸ ਤੋਂ ਦੋ ਪੁਤਰ ਵੀ ਹਨ।

ਭਾਈ ਨੰਦ ਲਾਲ—ਤੇ ਉਨ੍ਹਾਂ ਦੇ ਨਾਂ ਵੀ ਅਜੀਤ ਸਿੰਘ, ਜੋਰਾਵਰ ਸਿੰਘ ਰਖੇ ਹਨ।

ਉਹ ਇਸਤ੍ਰੀ—ਉਹ ਤਾਂ ਅਜੀਤ ਸਿੰਘ, ਜੋਰਾਵਰ ਸਿੰਘ ਦਾ ਪਿਤਾ ਅਖਵਾ ਕੇ ਫਿਰ ਸਾਖਿਆਤ ਸਤਿਗੁਰੂ ਹੋਣ ਦਾ ਦਾਵਾ ਕਰੇਗਾ। ਪਰ ਹਸ਼ਰ ਉਹ ਹੀ ਹੋਵੇਗਾ ਜੋ ਮਾਤਾ ਜੀ ਦੇ ਗੋਦ ਪਾਏ ਅਜੀਤ ਸਿੰਘ ਦਾ ਹੋਇਆ।

ਭਾਈ ਨੰਦ ਲਾਲ—ਤੇ ਗ਼ਜ਼ਬ ਦੀ ਗੱਲ ਤਾਂ ਇਹ ਹੈ ਕਿ ਉਸ ਨੂੰ ਇਹ ਨਾਮ, ਅਜੀਤ ਸਿੰਘ, ਪਸੰਦ ਨਾ ਆਇਆ, ਤੇ ਬਲੀ ਸਿੰਘ ਕਹਾਉਣ ਲਗ ਪਿਆ।

ਉਹ ਇਸਤੀ—(ਅੱਖਾਂ ਭਰ ਕੇ) ਪਰ ਫਿਰ ਵੀ, ਭਾਈ ਸਾਹਿਬ, ਹਿਰਦਾ ਦ੍ਰਵ ਜਾਂਦਾ ਹੈ ਉਸ ਦੀ ਗੱਲ ਸੁਣ ਕੇ।

ਭਾਈ ਮਨੀ ਸਿੰਘ—ਪੁਤਰ ਜੋ ਸੀ, ਮਾਤਾ ਜੀ ਦਾ। ਤੇ ਫਿਰ ਸੂਰਮ ਸੀ।

ਸਿੰਘ—ਤੇ ਜ ਇਨ੍ਹਾਂ ਦਾ ਵਾਹ ਚਲਿਆ ਤਾਂ ਮੁਗ਼ਲ ਸਾਡੇ ਸਾਲਾਰ ਦਾ ਵੀ ਇਹ ਹੀ ਹਸ਼ਰ ਕਰਨਗੇ।

ਉਹ ਇਸਤ੍ਰੀ—(ਫਿਰ ਦ੍ਰਵਿਤ ਹੋ ਕੇ) ਭਾਈ ਮਨੀ ਸਿੰਘ, ਮੈਨੂੰ ਵੀ ਕਦੀ ਕਦੀ ਭੁਲੇਖਾ ਪੈਂਦਾ ਹੈ ਇਸ ਸਾਲਾਰ ਦੇ ਰੂਪ ਵਿਚ ਸਤਿਗੁਰੂ ਆਪ ਹੀ ਨਾ ਚੋਜ ਵਰਤਾ ਰਹੇ ਹੋਣ।

ਭਾਈ ਮਨੀ ਸਿੰਘ—ਹਾਂ ਜੀ, ਮੈਂ ਕਈ ਵਾਰੀ ਬਾਜ ਸਿੰਘ ਤੋਂ ਪੁਛਿਆ ਹੈ। ਪਰ ਉਹ ਸਪਸ਼ਟ ਕੁਝ ਨਹੀਂ ਦੱਸਦੇ। ਬਾਵੇ ਪਹਿਲਾਂ ਇਹ ਹੀ ਕਹਿੰਦੇ ਹੁੰਦੇ ਸਨ, ਇਹ ਸਤਿਗੁਰੂ ਦਾ ਹੀ ਰੂਪ ਹੈ। ਹੁਣ ਕੁਝ ਬਦਲੇ ਜਾਪਦੇ ਹਨ। ਪਰ ਛਵੀ ਇਨ੍ਹਾਂ ਦੀ ਸਤਿਗੁਰੂ ਪਿਤਾ ਨਾਲ ਬਹੁਤ ਮਿਲਦੀ ਹੈ।

ਭਾਈ ਨੰਦ ਲਾਲ—ਭਾਈ ਸਾਹਿਬ, ਇਨ੍ਹਾਂ ਭੁਲੇਖਿਆਂ ਵਿਚ ਨਾ ਪਵੋ। ਜੇ ਤੁਸਾਂ ਪੰਥ ਵਿਚ ਇਹ ਭੁਲੇਖਾ ਪਾਣ ਦਾ ਯਤਨ ਕੀਤਾ ਤਾਂ ਅਸੀਂ ਤੁਹਾਡਾ ਡਟ ਕੇ ਵਿਰੋਧ

ਕਰਾਂਗੇ, ਤੇ ਪੰਥ ਤੁਹਾਡੀ ਬੋਟੀ ਬੋਟੀ ਨੋਚ ਦੇਵੇਗਾ ।

ਉਹ ਇਸਤ੍ਰੀ—ਭਾਈ ਨੰਦ ਲਾਲ, ਇਤਨੇ ਕ੍ਰੋਧ ਵਿਚ ਨਾ ਆਓ । ਅਸੀਂ ਕ੍ਰਿਵੇਂ ਮੰਨ ਸਕਦੇ ਹਾਂ ਕਿ ਇਹ ਸਾਲਾਰ ਸੁਆਮੀ ਸਤਿਗੁਰੂ ਦਾ ਹੀ ਚੋਜੀ ਰੂਪ ਹੈ ? ਜੇ ਆਪ ਸਤਿਗੁਰੂ ਅਵਤਾਰ ਧਾਰ ਕੇ ਆ ਜਾਣ ਤਾਂ ਵੀ ਸਾਡੇ ਲਈ ਇਹ ਮੰਨਣਾ ਸੰਭਵ ਨਹੀਂ ਹੋਵੇਗਾ ।

ਮੁਗ਼ਲ ਅਮੀਰ—ਸਿੰਘ ਸਾਹਿਬਾਨ, ਫ਼ਿਰਦੌਸ-ਮਕਾਨੀ ਹਜ਼ਰਤ ਬਹਾਦਰ ਸ਼ਾਹ ਆਲਿਮ ਵੇਲੇ ਹੋਰ ਗੱਲ ਸੀ । ਸ਼ਹਿਨਸ਼ਾਹ ਫ਼ਰੁਖ਼ ਸੀਅਰ ਹੋਰ ਮਿਟੀ ਦੇ ਬਣੇ ਹੋਏ ਹਨ । ਇਨ੍ਹਾਂ ਨੂੰ ਨਾ ਹਜ਼ਰਤ ਗੋਬਿੰਦ ਸਿੰਘ ਦਾ ਲਿਹਾਜ਼ ਹੈ ਤੇ ਨਾ ਕਿਸੇ ਹੋਰ ਦਾ । ਮਾਤਾ ਜੀ ਦਾ ਜੋ ਦਿਲੀ ਵਿਚ ਆਦਰ ਮਾਨ ਹੈ, ਉਹ ਆਂਜਹਾਨੀ ਹਜ਼ਰਤ ਬਹਾਦਰਸ਼ਾਹ ਦੇ ਦਿਲ ਵਿਚ ਹਜ਼ਰਤ ਗੁਰੂ ਗੋਬਿੰਦ ਸਿੰਘ ਦੀ ਤਾਜ਼ੀਮ ਕਰਕੇ ਸੀ । ਜੇ ਸਚ ਹੀ ਆਪ ਲੋਗਾਂ ਦਾ ਇਹ ਗੁਰੂ ਹਜ਼ਰਤ ਗੁਰੂ ਗੋਬਿੰਦ ਸਿੰਘ ਆਪ ਹੈ, ਜਾਂ ਆਪ ਲੋਗ ਉਸ ਨੂੰ ਅਜਿਹਾ ਸਮਝਦੇ ਹੋ, ਤਾਂ ਸਾਡੀ ਤੁਹਾਡੀ ਗੱਲ ਮੁਕੀ ।

ਭਾਈ ਨੰਦ ਲਾਲ—ਹਜ਼ਰਤ ਗੁਰੂ ਗੋਬਿੰਦ ਸਿੰਘ ਮੁਗ਼ਲ ਸਲਤਨਤ ਦੇ ਦੁਸ਼ਮਨ ਹਰਗਿਜ਼ ਨਹੀਂ ਸਨ । ਜੇ ਦੁਸ਼ਮਨ ਹੁੰਦੇ ਤਾਂ ਜਾਜੂ ਦੀ ਲੜਾਈ ਵਿਚ ਆਪਣੀ ਫ਼ੌਜ ਹਜ਼ਰਤ ਬਹਾਦਰ ਸ਼ਾਹ ਦੀ ਤਰਫ਼ ਤੋਂ ਕਿਉਂ ਲੜਾਂਦੇ ? ਨਾਲੇ 'ਬਚਿੱਤਰ ਨਾਟਕ' ਵਿਚ ਆਪ ਨੇ ਸਾਫ਼ ਲਿਖਿਆ ਹੈ :—

ਬਾਬੇ ਕੇ ਬਾਬਰ ਕੇ ਦੋਊ ।
ਆਪ ਕੀਏ ਪਰਮੇਸ਼ਰ ਸੋਊ ।
ਦੀਨਪਤੀ ਤੁਮ ਇਨ ਕੋ ਜਾਨੋ ।
ਦੁਨੀਪਤੀ ਉਨ ਕੋ ਪਹਿਚਾਨੋ ।

ਮੁਗ਼ਲ ਅਮੀਰ—ਤੇ ਇਹ ਗੁਰੂ ਚਾਹੁੰਦਾ ਹੈ ਲਾਹੌਰ ਦੀ ਨਵੀਂ ਖ਼ੁਦਮੁਖ਼ਤਾਰ ਸਲਤਨਤ ਬਣਾਣਾ । ਇਹ ਗੱਲ ਕਿਸ ਤਰ੍ਹਾਂ ਖ਼ਾਲਸਾ ਪੰਥ ਦੇ ਅਸੂਲਾਂ ਦੇ ਮੁਆਫ਼ਿਕ ਹੋ ਸਕਦੀ ਹੈ ?

ਭਾਈ ਨੰਦ ਲਾਲ—ਇਹ ਠੀਕ ਹੈ, ਖ਼ਾਲਸਾ ਮੁਗ਼ਲਾਂ ਦਾ ਦੁਸ਼ਮਨ ਨਹੀਂ, ਭਾਵੇਂ ਮੁਗ਼ਲਾਂ ਦੇ ਸੂਬੇਦਾਰਾਂ ਨੇ ਖ਼ਾਲਸੇ ਉਤੇ ਬਹੁਤ ਜ਼ੁਲਮ ਕੀਤਾ ਹੈ ।

ਮੁਗ਼ਲ ਅਮੀਰ—ਤੇ ਹਜ਼ੂਰ ਸ਼ਹਿਨਸ਼ਾਹ ਸਰਹਿੰਦ ਦੇ ਸੂਬੇਦਾਰ ਤੇ ਹੋਰਾਂ ਦੇ ਕਤਲ ਦੀ ਕਿਸੇ ਨੂੰ ਸਜ਼ਾ ਨਹੀਂ ਦੇਣਾ ਚਾਹੁੰਦੇ । ਉਹ ਤਾਂ ਖ਼ਾਲਸੇ ਨੂੰ ਜਾਗੀਰਾਂ ਦੇ ਕੇ ਉਸੇ ਤਰ੍ਹਾਂ ਦੋਸਤ ਤੇ ਵਫ਼ਾਦਾਰ ਬਣਾਣਾ ਚਾਹੁੰਦੇ ਹਨ, ਜਿਵੇਂ ਹਰਿਆਣੇ ਮਾਲਵੇ ਦੇ ਚੌਧਰੀ ਜਾਂ ਪਹਾੜ ਦੇ ਰਾਜੇ ਹਨ ।

ਭਾਈ ਮਨੀ ਸਿੰਘ—ਪਰ ਪਹਾੜ ਦੇ ਰਾਜਿਆਂ ਨਾਲ ਸਾਡੀ ਸੁਲਹ ਕਦਾਂਚਿਤ ਨਹੀਂ ਹੋ ਸਕਦੀ। ਉਨ੍ਹਾਂ ਜ਼ਾਲਿਮਾਂ ਦੇ ਕੀਤੇ ਦਾ ਤਾਂ ਇਹ ਫਲ ਭੁਗਤ ਰਹੇ ਹਾਂ, ਖ਼ਾਲਸਾ ਵੀ ਤੇ ਮੁਗਲ ਸਲਤਨਤ ਵੀ।

ਮੁਗਲ ਅਮੀਰ—ਹਾਂ, ਤੇ ਇਸ ਰਾੜ ਨੂੰ ਮੁਕਾਣ ਦੀ ਆਪਣੀ ਮਰਜ਼ੀ ਤਾਂ ਹਜ਼ੂਰ ਸ਼ਹਿਨਸ਼ਾਹ ਨੇ ਜ਼ਾਹਿਰ ਕਰ ਦਿਤੀ ਹੈ, ਤੇ ਫ਼ਰਾਖ਼ ਦਿਲੀ ਨਾਲ ਖ਼ਾਲਸੇ ਨੂੰ ਜ਼ਾਗੀਰਾਂ ਬਖ਼ਸ਼ ਰਹੇ ਹਨ।

ਸਿੰਘ—ਖ਼ਾਲਸੇ ਦੇ ਵਡੇਰੇ ਗੁਰੂ ਨਾਨਕ ਨੇ ਬਾਬਰ ਬਾਦਸ਼ਾਹ ਨੂੰ ਸਲਤਨਤ ਬਖ਼ਸ਼ੀ ਸੀ। ਜੇ ਹੁਣ ਮੁਗਲ ਖ਼ਾਲਸੇ ਨੂੰ ਜਾਗੀਰਾਂ ਬਖ਼ਸ਼ ਰਹੇ ਹਨ ਤਾਂ ਕਿਹੜੀ ਵੱਡੀ ਗੱਲ ਹੈ ?

ਮੁਗਲ ਅਮੀਰ—(ਹੱਸ ਕੇ) ਤਾਂ ਫਿਰ ਤੁਸੀਂ ਕੀ ਚਾਹੁੰਦੇ ਹੋ, ਖ਼ਾਲਸੇ ਨੂੰ ਇਹ ਸਲਤਨਤ ਵਾਪਸ ਕਰ ਦਿਤੀ ਜਾਵੇ ? ਮੁਗਲਾਂ ਪਠਾਣਾ ਨੂੰ ਛਡੋ, ਕੀ ਰਾਜਪੂਤਾਨੇ, ਪਹਾੜ ਦੇ ਰਾਜਪੂਤ ਖ਼ਾਲਸੇ ਨੂੰ ਹਿੰਦ ਦਾ ਸ਼ਹਿਨਸ਼ਾਹ ਮੰਨ ਲੈਣਗੇ ?

ਸਿੰਘ—ਖ਼ਾਲਸਾ ਵੀ ਉਨ੍ਹਾਂ ਨੂੰ ਉਸੇ ਤਰ੍ਹਾਂ ਮਨਾ ਲਵੇਗਾ, ਜਿਵੇਂ ਮੁਗਲਾਂ ਨੇ ਮਨਾਇਆ ਹੈ।

ਮੁਗਲ ਅਮੀਰ—(ਨਫ਼ਰਤ ਭਰੇ ਲਹਿਜੇ ਵਿਚ) ਖ਼ੂਬ ਕਹੀ !

ਭਾਈ ਨੰਦਲਾਲ—ਨਹੀਂ, ਵਜ਼ੀਰ ਸਾਹਿਬ, ਅਜਿਹੀ ਗੱਲ ਖ਼ਾਲਸੇ ਦੇ ਖ਼ਾਬ ਖ਼ਿਆਲ ਵਿਚ ਨਹੀਂ। ਖ਼ਾਲਸਾ ਤਾਂ ਉਸ ਉਤੇ ਹੋਏ ਜ਼ੁਲਮਾਂ ਦਾ ਦੰਡ ਉਨ੍ਹਾਂ ਜ਼ਾਲਿਮਾਂ ਨੂੰ ਦੇਣਾ ਚਾਹੁੰਦਾ ਸੀ ਜਿਨ੍ਹਾਂ ਨੂੰ ਉਹ ਦੰਡ ਮਿਲ ਗਿਆ ਹੈ।

ਮੁਗਲ ਅਮੀਰ—(ਹੱਸ ਕੇ) ਤੇ ਜਾਗੀਰਾਂ ਖ਼ਾਲਸੇ ਨੂੰ ਇਸ ਬਦਲੇ ਤੋਂ ਵਧ ਮਿਲ ਰਹੀਆਂ ਹਨ। ਖ਼ਾਲਸਾ ਹੋਰ ਕੀ ਚਾਹੁੰਦਾ ਹੈ ?

ਭਾਈ ਮਨੀ ਸਿੰਘ—ਖ਼ਾਲਸਾ ਤਾਂ ਇਹ ਜਾਗੀਰਾਂ ਨਹੀਂ ਮੰਗਦਾ। ਮਾਤਾ ਜੀ ਦਾ ਹੁਕਮ ਹੋਵੇਗਾ ਤਾਂ ਖ਼ਾਲਸਾ ਘਰੋ ਘਰੀ ਜਾ ਬੈਠੇਗਾ ਤੇ ਕ੍ਰਿਪਾਨਾਂ ਦੇ ਫਾਲੇ ਬਣਾ ਕੇ ਹਲ ਵਾਹੁਣ ਲਗ ਜਾਵੇਗਾ।

ਭਾਈ ਨੰਦ ਲਾਲ—ਭਾਈ ਮਨੀ ਸਿੰਘ ਜੀ, ਇਤਨੇ ਮਾਯੂਸ ਨਾ ਹੋਵੋ। ਖ਼ਾਲਸੇ ਨੂੰ ਜਾਗੀਰਾਂ ਲੈ ਲੈਣ ਦਿਓ। ਖ਼ਬਰੇ ਵਾਹਿਗੁਰੂ ਨੂੰ ਕੀ ਮਨਜ਼ੂਰ ਹੈ ?

ਮੁਗਲ ਅਮੀਰ—ਹਾਂ, ਖ਼ਬਰੇ ਇਕ ਦੋ ਪੁਸ਼ਤਾਂ ਲੰਘ ਜਾਣ ਪਿਛੋਂ ਇਹ ਜਾਗੀਰਾਂ ਸੂਬੇਦਾਰੀਆਂ ਨਹੀਂ ਬਣ ਜਾਣਗੀਆਂ ?

ਉਹ ਇਸਤ੍ਰੀ—ਅਸੀਂ ਤਾਂ ਅਮਨ ਚਾਹੁੰਦੇ ਹਾਂ ਫ਼ਕਤ। ਪਰ ਉਸ ਸਿਰ ਫਿਰੇ ਨੂੰ ਕੌਣ ਮੰਨਾਵੇ ? (ਸਿੰਘ ਵਲ) ਕੀ ਭਾਈ ਬਾਜ ਸਿੰਘ ਵੀ ਨਹੀਂ ਉਸ ਨੂੰ ਸਮਝਾਂਦਾ ?

ਭਾਈ ਨੰਦ ਲਾਲ—ਬਾਜ ਸਿੰਘ ਹੀ ਤਾਂ ਉਸ ਨੂੰ ਗੁਰੂ ਗੋਬਿੰਦ ਸਿੰਘ ਮੰਨਦੇ ਹਾਂ। ਮੇਰੀ ਜੀਭ ਸੜ ਜਾਵੇ ਇਉਂ ਕਹਿੰਦੇ ਦੀ।

ਭਾਈ ਮਨੀ ਸਿੰਘ—ਤਾਂ ਫਿਰ ਪੰਥ ਤਾਂ ਉਸ ਨਾਲ ਜਾਵੇਗਾ। ਉਹ ਮੰਨ ਜਾਵੇ ਤਾਂ ਸਭ ਮੰਨ ਜਾਣਗੇ।

ਸਿੰਘ—ਬਾਜ ਸਿੰਘ ਨਹੀਂ ਮੰਨੇਗਾ।

ਭਾਈ ਨੰਦ ਲਾਲ—ਹਾਂ, ਉਸ ਨੇ ਸਰਹਿੰਦ ਦੀ ਸੂਬੇਦਾਰੀ ਦਾ ਸੁਆਦ ਜੋ ਚਖ ਲਿਆ ਹੈ।

ਮੁਗ਼ਲ ਅਮੀਰ— ਉਹ ਤਾਂ ਦਿੱਲੀ ਦੇ ਤਖ਼ਤ ਉਤੇ ਬੈਠਣ ਦੇ ਖ਼ਾਬ ਦੇਖਦਾ ਹੋਵੇਗਾ।

ਸਿੰਘ—ਤੇ ਸਤਿਗੁਰੂ ਦੀ ਵਡਿਆਈ ਦੇਖੋ। ਆਪਣੇ ਲਈ ਕੁਝ ਨਹੀਂ, ਇਹ ਸੂਬੇਦਾਰੀਆਂ, ਥਾਣੇਦਾਰੀਆਂ, ਬਾਜ ਸਿੰਘ, ਆਲੀ ਸਿੰਘ, ਫ਼ਤੇ ਸਿੰਘ ਤੇ ਹੋਰ ਸਿੰਘਾਂ ਲਈ ਹਨ।

ਮੁਗ਼ਲ ਅਮੀਰ—ਉਹ ਇਨ੍ਹਾਂ ਸਾਰੀਆਂ ਉਤੇ ਆਪ ਜੋ ਬਾਦਸ਼ਾਹ ਬਣਿਆ ਰਹਿੰਦਾ ਹੈ। ਉਸ ਦਾ ਵੱਸ ਚਲਿਆ ਤਾਂ ਉਹ ਗੁਰੂ ਹੀ ਨਹੀਂ ਸ਼ਹਿਨਸ਼ਾਹ ਵੀ ਬਣ ਜਾਏਗਾ।

ਭਾਈ ਨੰਦ ਲਾਲ—ਜਿਹੜੀ ਗੱਲ ਖ਼ਾਲਸਾ ਪੰਥ ਦੇ ਸਾਰੇ ਅਸੂਲਾਂ ਦੇ ਖ਼ਿਲਾਫ਼ ਹੈ।

ਉਹ ਇਸਤ੍ਰੀ—ਤਾਂ ਫਿਰ ਇਸ ਦਾ ਇਲਾਜ ਕੀ ਹੋਵੇ ? ਸ਼ਹਿਨਸ਼ਾਹ ਮਾਤਾ ਜੀ ਉਤੇ ਦਬਾਓ ਪਾਂਦੇ ਹਨ। ਬੰਦਾ, ਬਾਜ ਸਿੰਘ ਤੇ ਹੋਰ ਕੋਈ ਗੱਲ ਮੰਨਦੇ ਨਹੀਂ। ਇਥੋਂ ਤੱਕ ਕਿ ਭਾਈ ਮਨੀ ਸਿੰਘ ਵੀ ਪੂਰੇ ਦਿਲੋਂ ਸਾਡੇ ਨਾਲ ਨਹੀਂ। ਇਸ ਗੱਲ ਵਿਚ ਮਾਤਾ ਜੀ ਦੋਹਾਂ ਪੁੜਾਂ ਵਿਚ ਪਿਸ ਰਹੇ ਹਨ।

(ਚਿਹਰੇ ਉਤੋਂ ਆਤੁਰਤਾ ਟਪਕ ਰਹੀ ਹੈ।)

ਮੁਗ਼ਲ ਅਮੀਰ—(ਭਾਈ ਨੰਦ ਲਾਲ ਵਲ ਵੇਖ ਕੇ) ਫਿਰ ਬਣਾਈਏ ਕੋਈ ਬਾਤ, ਸਾਹਿਬ।

ਭਾਈ ਨੰਦ ਲਾਲ—ਬਾਤ ਬਣ ਜਾਏਗੀ। ਮਾਤਾ ਜੀ ਜ਼ਰਾ ਤਾਕੀਦ ਕਰ ਕੇ ਹੁਕਮ ਫ਼ਰਮਾ ਦੇਣਗੇ। ਮੁਗ਼ਲ ਸਲਤਨਤ ਨਾਲ ਖਾਲਸ਼ੇ ਦੀ ਕੋਈ ਲੜਾਈ ਨਹੀਂ ਹੈ। ਸਤਿਗੁਰੂ ਦਸ਼ਮੇਸ਼ ਦੀ ਬਹਾਦਰਸ਼ਾਹ ਨਾਲ ਸੁਲਹ ਹੋ ਜਾਣ ਪਿਛੋਂ ਖ਼ਾਲਸੇ ਲਈ ਮੁਗ਼ਲ ਸਲਤਨਤ ਨਾਲ ਲੜਾਈ ਕਰਨ ਦਾ ਕੋਈ ਮਜਾਜ਼ ਨਹੀਂ ਰਹਿ ਗਿਆ ਸੀ। ਪਤਾ ਨਹੀਂ ਇਹ ਗੜ-ਬੜ ਕਿਵੇਂ ਹੋ ਗਈ ?

ਭਾਈ ਮਨੀ ਸਿੰਘ—ਭਾਈ ਨੰਦ ਲਾਲ ਜੀ, ਜੇ ਬੰਦਾ ਤੇ ਬਾਜ ਸਿੰਘ ਮੰਨ ਵੀ ਜਾਣ ਤਾਂ ਵੀ ਪੰਥ ਵਿਚੋਂ ਬਹੁਤ ਲੋਕ ਮੁਗ਼ਲਾਂ ਨਾਲ ਲੜਾਈ ਬੰਦ ਨਹੀਂ ਕਰਨਗੇ। ਮੁਗ਼ਲ ਸਲਤਨਤ ਦਾ ਵਿਗਠਨ ਸ਼ੁਰੂ ਹੋ ਗਿਆ ਹੈ। ਮਰਹਠਿਆਂ ਦਾ ਸ਼ਹਿਨ-ਸ਼ਾਹ ਨੇ ਕੀ ਵਿਗਾੜ ਲਿਆ ਹੈ ?

ਮੁਗ਼ਲ ਅਮੀਰ—(ਗੁੱਸੇ ਨੂੰ ਦਬਾ ਕੇ) ਭਾਈ ਸਾਹਿਬ, ਤਾਂ ਕੀ ਆਪ ਵੀ ਸੁਲਹ ਦੇ ਹਕ ਵਿਚ ਨਹੀਂ ?

ਭਾਈ ਮਨੀ ਸਿੰਘ—ਨਹੀਂ, ਮੈਂ ਤਾਂ ਮਾਤਾ ਜੀ ਦਾ ਹੁਕਮ ਮੰਨਾਂਗਾ। ਸਿਆਹ ਕਰਨ ਸਫ਼ੈਦ ਕਰਨ।

ਮੁਗ਼ਲ ਅਮੀਰ—ਆਪ ਜੈਸੇ ਮਹਾਂਤਮਾ ਦਰਵੇਸ਼ ਲਈ ਇਤਨਾ ਕਾਫ਼ੀ ਨਹੀਂ। ਆਪ ਬਾਦਸ਼ਾਹੀ ਦੇ ਖ਼ਾਬ ਲੈਣੇ ਛਡੋ ਤੇ ਸੁਲਹ ਦੀ ਗੱਲ ਕਰੋ। ਦਰਵੇਸ਼ਾਂ ਨੂੰ ਯੁਧ ਦੀ ਗੱਲ ਕਰਨਾ ਸੁਹੰਦਾ ਨਹੀਂ।

ਭਾਈ ਮਨੀ ਸਿੰਘ—ਪਰ ਆਪ ਦੇ ਪੈਗ਼ੰਬਰ ਸਾਹਿਬ ਨੇ ਤਾਂ ਸੁਲਹ ਦੇ ਨਾਲ ਨਾਲ ਜੰਗ ਵੀ ਕੀਤੇ ਸਨ।

ਮੁਗ਼ਲ ਅਮੀਰ—ਉਹ ਸਮਾਂ ਹੋਰ ਸੀ, ਦੇਸ ਹੋਰ ਸੀ। ਉਥੇ ਕੋਈ ਮੁਸਤਕਿਲ ਬਾਦਸ਼ਾਹਤ ਨਹੀਂ ਸੀ। ਔਰ ਫਿਰ ਅਰਬ ਦੇ ਕਾਫ਼ਿਰਾਂ ਨੇ ਉਨ੍ਹਾਂ ਨੂੰ ਪੈਕਾਰ ਲਈ ਮਜਬੂਰ ਕਰ ਦਿਤਾ ਸੀ।

ਭਾਈ ਮਨੀ ਸਿੰਘ—ਠੀਕ ਹੋਵੇਗਾ। ਮੈਂ ਮਾਤਾ ਜੀ ਨੂੰ ਸੁਲਹ ਦੇ ਵਿਰੁਧ ਕੋਈ ਰਾਇ ਨਹੀਂ ਦੇ ਰਿਹਾ।

ਸਿੰਘ—ਮੈਂ ਸੁਲਹ ਦੇ ਵਿਰੁਧ ਹਾਂ, ਜਿਵੇਂ ਬਾਜ ਸਿੰਘ, ਆਲੀ ਸਿੰਘ, ਦਰਬਾਰਾ ਸਿੰਘ, ਹਾਕਿਮ ਸਿੰਘ ਵਿਰੁਧ ਹਨ।

ਮੁਗ਼ਲ ਅਮੀਰ—(ਕੁਝ ਬੇਸਬਰੀ ਨਾਲ) ਤਾਂ ਕੀ ਤੁਸੀਂ ਲਾਹੌਰ ਨੂੰ ਫਤਹ ਕਰ ਲਵੋਗੇ ?

ਸਿੰਘ—ਹਾਂ, ਜੇ ਖ਼ਾਲਸੇ ਵਿਚ ਫੁਟ ਨਾ ਪੈ ਗਈ ਤਾਂ।

ਭਾਈ ਨੰਦ ਲਾਲ—ਫੁਟ ਤਾਂ ਪੈ ਹੀ ਜਾਵੇਗੀ। ਹੁਣ ਵੀ ਖ਼ਾਲਸੇ ਦਾ ਚੋਖਾ ਭਾਗ ਬੰਦੇ ਨਾਲ ਖੁਸ਼ ਨਹੀਂ। ਉਹ ਉਸ ਦੇ ਗੁਰੂ ਕਹਾਣ ਉਤੇ ਨਾਖ਼ੁਸ਼ ਹਨ। ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਪਿਛੋਂ ਕੋਈ ਹੋਰ ਗੁਰੂ ਨਹੀਂ ਹੋ ਸਕਦਾ।

ਸਿੰਘ—ਪਰ ਇਹ ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਪਿਛੋਂ ਦੀ ਗੱਲ ਨਹੀਂ।

ਭਾਈ ਨੰਦ ਲਾਲ—(ਗੱਲ ਨੂੰ ਸਮਝ ਕੇ) ਤਾਂ ਉਹ ਗੁਰੂ ਹੀ ਨਹੀਂ, ਗੁਰੂ ਗੋਬਿੰਦ ਸਿੰਘ ਅਖਵਾਂਦਾ ਹੈ ?

ਸਿੰਘ—ਉਹ ਨਹੀਂ ਕੁਝ ਅਖਵਾਂਦੇ, ਲੋਕ ਉਨ੍ਹਾਂ ਨੂੰ ਕਹਿੰਦੇ ਹਨ।

ਭਾਈ ਨੰਦ ਲਾਲ—ਜੇ ਉਹ ਨਹੀਂ ਅਖਵਾਂਦਾ ਤਾਂ ਉਸ ਨੇ ਆਪਣੇ ਪੁਤਰਾਂ ਦੇ ਨਾਮ ਅਜੀਤ ਸਿੰਘ, ਜ਼ੋਰਾਵਰ ਸਿੰਘ ਕਿਉਂ ਰਖੇ ਹਨ।

ਸਿੰਘ—ਉਨ੍ਹਾਂ ਨੂੰ ਸਾਹਿਬ ਅਜ਼ੀਤ ਸਿੰਘ ਤੇ ਜ਼ੋਰਾਵਰ ਸਿੰਘ ਦਾ ਵੈਰਾਗ ਉਠਦਾ ਹੈ, ਭਾਈ ਸਾਹਿਬ ?

ਭਾਇ ਨੰਦ ਲਾਲ—ਜੁਝਾਰ ਸਿੰਘ ਫ਼ਤਹ ਸਿੰਘ ਦਾ ਨਹੀਂ ?

ਸਿੰਘ— ਕਿਉਂ ਨਹੀਂ ? ਐਵੇਂ ਤਾਂ ਨਹੀਂ ਉਨ੍ਹਾਂ ਦੇ ਹੁਕਮ ਨਾਲ ਸਰਹਿੰਦ ਦੀ ਇੱਟ ਨਾਲ ਇੱਟ ਖੜਕਾ ਦਿਤੀ ਗਈ !

ਮੁਗ਼ਲ ਅਮੀਰ—ਭਾਈ ਨੰਦ ਲਾਲ, ਇਹ ਸਿੰਘ ਨਹੀਂ ਸ਼ਹਿਨਸ਼ਾਹ ਤੇ ਖ਼ਾਲਸਾ ਪੰਥ ਵਿਚ ਸੁਲਹ ਹੋਣ ਦੇਣਾ ਚਾਹੁੰਦਾ। ਮੈਨੂੰ ਜਾਪਦਾ ਹੈ ਤੁਸੀਂ ਮਜਬੂਰ ਹੋ, ਮਾਤਾ ਜੀ ਦਾ ਵੀ ਵੱਸ ਨਹੀਂ ਚਲਦਾ ਜਾਪਦਾ।

(ਉਠਦਾ ਹੈ।)

ਭਾਈ ਨੰਦ ਲਾਲ—ਨਹੀਂ, ਵਜ਼ੀਰ ਸਾਹਿਬ, ਮਾਯੂਸ ਹੋ ਕੇ ਨਾ ਜਾਓ, ਬੈਠ ਜਾਓ, ਬੈਠ ਜਾਓ।

(ਮੁਗ਼ਲ ਅਮੀਰ ਨੂੰ ਬਿਠਾ ਲੈਂਦਾ ਹੈ)

ਮੁਗ਼ਲ ਅਮੀਰ—(ਬੈਠਦਾ ਹੋਇਆ) ਬੈਠਣ ਦਾ ਫ਼ਾਇਦਾ ਤਾਂ ਮੈਨੂੰ ਕੋਈ ਦਿਸਦਾ ਨਹੀਂ। ਅਸੀਂ ਹਾਲੇ ਤਕ ਮਾਤਾ ਜੀ ਵਲ ਝਾਕਦੇ ਸਾਂ। ਜੇ ਇਨ੍ਹਾਂ ਦੀ ਮਰਜ਼ੀ ਨਹੀਂ ਜਾਂ ਇਨ੍ਹਾਂ ਦਾ ਵੱਸ ਨਹੀਂ ਚਲਦਾ, ਤਾਂ ਅਸੀਂ ਜੰਗ ਤੇਜ਼ ਕਰ ਦਿਆਂਗੇ। ਤੇ ਜਿਥੇ ਕਿਥੇ ਵੀ ਕੋਈ ਸਿੰਘ ਟਿਕਿਆ ਹੋਇਆ ਹੈ, ਕੈਦ ਕਰ ਲਿਆ ਜਾਵੇਗਾ। ਮੁਗ਼ਲ ਸ਼ਹਿਨਸ਼ਾਹ ਦੀ ਫ਼ਰਾਖ਼ ਦਿਲੀ ਦੇਖੋ ਕਿ ਮਾਤਾ ਜੀ ਦੀਆਂ ਫ਼ੌਜਾਂ ਤਾਂ ਸ਼ਹਿਨਸ਼ਾਹ ਤੋਂ ਬਾਗ਼ੀ ਹੋ ਰਹੀਆਂ ਹਨ ਤੇ ਸ਼ਹਿਨਸ਼ਾਹ ਵਲੋਂ ਮਾਤਾ ਜੀ ਦਾ ਆਦਰ ਸਤਿਕਾਰ ਪਹਿਲੇ ਵਾਕਰ ਹੀ ਹੈ। ਹੁਣ ਹੋਰ ਬਹੁਤਾ ਚਿਰ ਹਾਲਾਤ ਇਸ ਤਰ੍ਹਾਂ ਦੇ ਮੁਆਫ਼ਿਕ ਨਹੀਂ ਰਹਿਣਗੇ।

ਉਹ ਇਸਤ੍ਰੀ—(ਭਾਈ ਮਨੀ ਸਿੰਘ ਵਲ ਮੂੰਹ ਕਰ ਕੇ) ਜਿਹੜਾ ਉਹ ਸਤਿਗੁਰੂ ਗੋਬਿੰਦ ਸਿੰਘ ਅਖਵਾਂਦਾ ਹੈ, ਇਹ ਮਾਤਾ ਜੀ ਦਾ ਘੋਰ ਅਪਮਾਨ ਨਹੀਂ ?

ਭਾਈ ਮਨੀ ਸਿੰਘ—ਜੇ ਇਹ ਗੱਲ ਹੈ ਤਾਂ, ਮੈਂ ਮਾਤਾ ਜੀ ਨਾਲ ਹਾਂ, ਤੇ ਇਸ ਵਾਰੀ ਆਪ ਉਹਨਾਂ ਦਾ ਹੁਕਮ ਨਾਮਾ ਲੈ ਕੇ ਬੰਦੇ ਕੋਲ ਤੇ ਪੰਥ ਕੋਲ ਜਾਵਾਂਗਾ।

(ਦਰਵਾਜ਼ੇ ਉਤੇ ਦਸਤਕ। ਭਾਈ ਨੰਦ ਲਾਲ ਉਠ ਕੇ ਦਰਵਾਜ਼ੇ ਵਿਚ ਇਕ ਸਿਪਾਹੀ ਨਾਲ ਗੱਲ ਕਰਦੇ ਦਿਸਦੇ ਹਨ। ਭਾਈ ਮਨੀ ਸਿੰਘ ਵੀ ਉਠ ਕੇ ਉਨ੍ਹਾਂ ਨਾਲ ਜਾ ਖਲੋਂਦਾ ਹੈ। ਉਹ ਬਾਹਰ ਅਹਦੀਆਂ ਦਾ ਇਕ ਤਕੜਾ ਦਸਤਾ ਖੜਾ ਦੇਖਦਾ ਹੈ, ਤੇ ਨਾਲ ਉਸ ਦਸਤੇ ਦਾ ਫ਼ੌਜ-ਦਾਰ ਵੀ। ਉਸ ਨੂੰ ਸਪਸ਼ਟ ਹੋ ਜਾਂਦਾ ਹੈ ਕਿ ਇਹ ਦਸਤਾ ਖ਼ੈਰ ਨਾਲ ਨਹੀਂ ਆਇਆ। ਉਸ ਦਾ ਮਨ ਡਰ ਜਾਂਦਾ ਹੈ। ਪਤਾ ਨਹੀਂ ਮਾਤਾ ਜੀ ਦਾ ਜੋ ਹੁਣ ਤਕ ਆਪਣੇ ਨਿਵਾਸ ਵਿਚ ਹੀ ਇਕ ਪ੍ਰਕਾਰ ਡੱਕੇ ਹੋਏ ਸਨ, ਹੋਰ ਕਿਤਨਾ ਕੁ ਨਿਰਾਦਰ ਹੋ ਜਾਵੇਗਾ! ਉਹ ਝਟ ਮੁੜ ਆਉਂਦਾ ਹੈ।

ਉਹ ਇਸਤ੍ਰੀ—ਭਾਈ ਮਨੀ ਸਿੰਘ, ਕੀ ਗੱਲ ਹੈ ? ਬਾਹਰ ਕੌਣ ਹੈ ?

(ਮੁਗ਼ਲ ਅਮੀਰ ਵੀ ਉਠ ਕੇ ਦਰਵਾਜ਼ੇ ਪਾਸ ਜਾਂਦਾ ਹੈ, ਤੇ ਕਿਸੇ ਨਾਲ ਗੱਲ ਕਰਕੇ ਝੱਟ ਮੁੜ ਆਉਂਦਾ ਹੈ।)

ਮੁਗ਼ਲ ਅਮੀਰ—ਮਾਤਾ ਜੀ ਦੀ ਜ਼ਿਆਰਤ ਲਈ ਸ਼ਹਿਨਸ਼ਾਹ ਆਪ ਆ ਰਹੇ ਹਨ।

ਭਾਈ ਨੰਦ ਲਾਲ—ਮਾਤਾ ਜੀ ਸ਼ਹਿਨਸ਼ਾਹ ਤੋਂ ਆਪਣੀ ਜ਼ਿਆਰਤ ਕਰਵਾਣਾ ਨਹੀਂ ਚਾਹੁੰਦੇ। ਵਜ਼ੀਰ ਸਾਹਿਬ, ਸ਼ਹਿਨਸ਼ਾਹ ਨੂੰ ਸੰਦੇਸ਼ ਭੇਜ ਦਿਓ ਕਿ ਹੁਣੇ ਆਪ ਲਿਖ ਦੇਣਗੇ ਤੇ ਉਸ ਦੀ ਨਕਲ ਭਾਈ ਨੰਦ ਲਾਲ ਸ਼ਹਿਨਸਾਹ ਨੂੰ ਦਿਖਾਣ ਲਈ ਲਿਆ ਰਹੇ ਹਨ।

ਭਾਈ ਮਨੀ ਸਿੰਘ—ਹਾਂ, ਮਾਤਾ ਜੀ, ਆਪ ਹੁਕਮਨਾਮਾ ਲਿਖਵਾ ਦੇਣ ਤਾਂ ਮੈਂ ਆਪ ਲੈ ਕੇ ਜਾਵਾਂਗਾ।

ਉਹ ਇਸਤ੍ਰੀ—ਅਛਾ, ਜਿਵੇਂ ਭਾਈ ਨੰਦ ਲਾਲ ਆਖਦੇ ਹਨ, ਕਰ ਲਵੋ।

ਭਾਈ ਮਨੀ ਸਿੰਘ—ਭਾਈ ਨੰਦ ਲਾਲ, ਫ਼ੈਸਲਾ ਹੋ ਗਿਆ। ਤੁਸੀਂ ਹੁਕਮਨਾਮਾ ਮੁਰਤੱਬ ਕਰੋ, ਮਾਤਾ ਜੀ ਉਸ ਉਤੇ ਆਪਣੀ ਸਹੀ ਪਾ ਦੇਣਗੇ।

ਮੁਗ਼ਲ ਅਮੀਰ—ਭਾਈ ਸਾਹਿਬ, ਇਸ ਸਿੰਘ ਨੂੰ ਸਾਡੇ ਹਵਾਲੇ ਕਰ ਦਿਓ। ਇਸ ਨੂੰ ਅਸੀਂ ਉਤਨਾ ਚਿਰ ਜਾਣ ਨਹੀਂ ਦਿਆਂਗੇ, ਜਿਤਨਾ ਚਿਰ ਗੁਰੂ ਤੇ ਬਾਜ ਸਿੰਘ ਵਲੋਂ ਸੁਲਹ ਦੀ ਪੇਸਕਸ਼ ਦਾ ਉੱਤਰ ਨਹੀਂ ਆ ਜਾਂਦਾ।

ਸਿੰਘ—ਮੈਨੂੰ ਕੋਈ ਪਰਵਾਹ ਨਹੀਂ। ਕਰ ਲਵੋ ਕੈਦ ਮੈਨੂੰ ਤੇ ਭਾਵੇਂ ਸ਼ਹੀਦ ਕਰ ਦਿਓ।

ਮੁਗ਼ਲ ਅਮੀਰ—ਤੈਨੂੰ ਸ਼ਹੀਦ ਹੋਣ ਦੇ ਹੋਰ ਬਹੁਤ ਮੌਕੇ ਮਿਲਣਗੇ, ਜੇ ਸੁਲਹ ਨਾ ਹੋਈ।

ਸਿੰਘ—ਸੁਲਹ ਨਹੀਂ ਹੋਵੇਗੀ।

(ਪਰਦਾ)

ਅੰਕ 8

# ਵਟਾਲਾ—ਸੰਨ 1715 ਸਵੇਰ ਦਾ ਸਮਾਂ

(ਛੌਲਦਾਰੀ ਹੇਠਾਂ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ। ਹਜ਼ੂਰੀ ਵਿਚ ਚਾਲੀ ਪੰਜਾਹ ਸਿੰਘ ਬੈਠੇ ਹਨ, ਜਿੰਨ੍ਹਾਂ ਵਿਚ ਪ੍ਰਮੁਖ ਹਨ, ਬਾਜ ਸਿੰਘ, ਫ਼ਤਹ ਸਿੰਘ, ਆਲੀ ਸਿੰਘ, ਬਿਨੋਦ ਸਿੰਘ, ਕਾਹਨ ਸਿੰਘ, ਮਹੰਤ ਸਿੰਘ, ਲੌਹਾਰਾ ਸਿੰਘ, ਆਦਿ। ਬੰਦਾ ਬਹਾਦਰ ਬਾਰੇ ਗੱਲ ਛਿੜੀ ਹੋਈ ਹੈ। ਭਾਈ ਮਨੀ ਸਿੰਘ ਜੋ ਮਾਤਾ ਸੁੰਦਰੀ ਪਾਸੋਂ ਹੋ ਕੇ ਦੂਜੀ ਵਾਰੀ ਪੰਜਾਬ ਵਿਚ ਆਇਆ ਹੈ, ਬੰਦਾ ਬਹਾਦਰ ਬਾਰੇ ਗਿਲਾ ਕਰਦਾ ਹੈ ਕਿ ਉਹ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਦਾ ਰੂਪ ਦਸਦਾ ਹੈ। 'ਵਾਹਿਗੁਰੂ ਜੀ ਕੀ ਫ਼ਤਹਿ' ਦੀ ਥਾਂ 'ਫ਼ਤਹਿ ਦਰਸ਼ਣ' ਪ੍ਰਚਲਿਤ ਕਰ ਰਿਹਾ ਹੈ ਤੇ ਉਸ ਨੇ ਵਿਆਹ ਵੀ ਕਰਵਾ ਲਏ ਹਨ।)

ਮਨੀ ਸਿੰਘ—ਭਾਈ ਬਾਜ ਸਿੰਘ ਜੀ, ਮੈਨੂੰ ਮਾਤਾ ਸੁੰਦਰੀ ਜੀ ਵਲੋਂ ਭੇਜਿਆ ਗਿਆ ਹੈ। ਉਹ ਕਹਿੰਦੇ ਹਨ ਕਿ ਲੜਨ ਭਿੜਨ ਦਾ ਹੁਣ ਤੱਕ ਸਾਨੂੰ ਕੋਈ ਲਾਭ ਨਹੀਂ ਹੋਇਆ। ਮੈਂ ਵੀ ਇਸੇ ਵਿਚਾਰ ਦਾ ਹਾਂ ਤੇ ਖ਼ਾਲਸਾ ਜੀ ਵਿਚੋਂ ਹੋਰ ਬਹੁਤਿਆਂ ਦੇ ਵਿਚਾਰ ਅਜਿਹੇ ਹੀ ਹਨ। ਦੋ ਵਾਰੀ ਤੁਹਾਨੂੰ ਸਾਰਾ ਜਿੱਤਿਆ ਇਲਾਕਾ ਛਡ ਕੇ ਪਹਾੜਾਂ ਵਿਚ ਜਾਣਾ ਪਿਆ ਹੈ। ਪਰਜਾ ਦੋ ਪੁੜਾਂ ਵਿਚ ਪਿਸ ਰਹੀ ਹੈ। ਪਹਿਲਾਂ ਤੁਸੀਂ ਉਸ ਪਾਸੋਂ ਮਾਮਲਾ ਉਗਰਾਹੁੰਦੇ ਸੋ ਤੇ ਤੁਹਾਡੇ ਪਿਛੋਂ ਮੁਗ਼ਲ ਉਗਰਾਹੁੰਦੇ ਹਨ। ਕੋਈ ਗੱਲ ਪੱਕੀ ਨਹੀਂ ਹੁੰਦੀ ਪ੍ਰਤੀਤ ਹੁੰਦੀ। ਗੁਰੂ ਸਾਹਿਬ ਨੇ ਖਾਲਸੇ ਨੂੰ ਰਾਜ ਬਖ਼ਸ਼ਿਆ ਹੈ ਪਰ ਹਾਲੀ ਸਮਾਂ ਨਹੀਂ ਆਇਆ। ਸੋ ਮਾਤਾ ਜੀ ਦੀ ਇਛਾ ਹੈ ਕਿ ਅਸੀਂ ਮੁਗ਼ਲ ਸ਼ਹਿਨਸ਼ਾਹ ਨਾਲ ਸੁਲਹ ਕਰ ਲਈਏ। ਜਿਹੜਾ ਇਲਾਕਾ ਅਸੀਂ ਇਤਨੀਆਂ ਜਾਨਾਂ ਵਾਰ ਕੇ ਜਿੱਤਿਆ

ਹੈ, ਉਸ ਵਿਚੋਂ ਚੋਖਾ ਹਿੱਸਾ ਉਹ ਜਾਗੀਰਾਂ ਦੇ ਰੂਪ ਵਿਚ ਖ਼ਾਲਸੇ ਨੂੰ ਦੇ ਦੇਣਗੇ ਤੇ ਫਿਰ ਸਮਾਂ ਆਉਣ ਤੇ ਖ਼ਾਲਸਾ ਉਹਨਾਂ ਜਾਗੀਰਾਂ ਨੂੰ ਆਪਣੇ ਰਾਜ ਵਿਚ ਬਦਲ ਸਕਦਾ ਹੈ।

ਬਾਜ ਸਿੰਘ—ਭਾਈ ਸਾਹਿਬ, ਜਦੋਂ ਖ਼ਾਲਸੇ ਨੂੰ ਆਨੰਦਪੁਰ ਸਾਹਿਬ ਤੇ ਚਮਕੌਰ ਸਾਹਿਬ ਛਡਣੇ ਪਏ ਸਨ ਤੇ ਫਿਰ ਸੱਚੇ ਪਾਤਸ਼ਾਹ ਨੂੰ ਬਹਾਦਰ ਸ਼ਾਹ ਦੇ ਨਾਲ ਦੱਖਣ ਜਾਣਾ ਪਿਆ ਸੀ ਤਾਂ ਖ਼ਾਲਸੇ ਦੇ ਫਿਰ ਆਪਣਾ ਰਾਜ ਭਾਗ ਬਣਾ ਲੈਣ ਦੀ ਕੋਈ ਕਿਧਰੇ ਆਸ ਦਿਸਦੀ ਸੀ ? ਕੋਈ ਸੁਪਨਾ ਵੀ ਲੈ ਸਕਦਾ ਸੀ ਕਿ ਔਰੰਗਜ਼ੇਬ ਦੀ ਮੌਤ ਤੋਂ ਤਿੰਨ ਚਾਰ ਸਾਲ ਪਿਛੋਂ ਖ਼ਾਲਸਾ ਕਰਨਾਲ ਤੋਂ ਪਠਾਨਕੋਟ ਤਕ ਦੇਸ ਦਾ ਹਾਕਮ ਬਣ ਜਾਏਗਾ ?

ਮਨੀ ਸਿੰਘ—ਪਰ ਇਹ ਹਾਕਮੀ ਕਿੰਨਾ ਕੁ ਚਿਰ ਰਹਿੰਦੀ ਹੈ ? ਤੁਸੀਂ ਫੱਗਣ ਵਿਚ ਸਰਹਿੰਦ ਫ਼ਤਹਿ ਕੀਤੀ ਤੇ ਕੱਤੇ ਵਿਚ ਤੁਹਾਡੇ ਕੋਲੋਂ ਇਹ ਛੁਡਾ ਲਈ ਗਈ, ਤੇ ਸਮਾਂ ਆਇਆ ਜਦੋਂ ਤੁਹਾਨੂੰ ਲੋਹਗੜ੍ਹ ਦੇ ਕਿਲੇ ਵਿਚੋਂ ਸੈਂਕੜੇ ਸਿੰਘ ਮਰਵਾ ਕੇ ਪਹਾੜਾਂ ਵਿਚ ਲੁਕਣਾ ਪਿਆ।

ਬਾਜ ਸਿੰਘ—ਪਰ ਅਸੀਂ ਉਸ ਭੀੜ ਦੇ ਸਮੇਂ ਵੀ ਕਿਸੇ ਦੀ ਈਨ ਨਹੀਂ ਮੰਨੀ ਤੇ ਹੁਣ ਸਤਿਗੁਰੂ ਦੀ ਕਿਰਪਾ ਨਾਲ ਸਿਵਾਇ ਸਰਹਿੰਦ ਤੋਂ ਹੋਰ ਸਾਰੇ ਦੇਸ ਉਤੇ ਮੁੜ ਕੇ ਕਬਜ਼ਾ ਕਰ ਲਿਆ ਹੈ।

ਮਨੀ ਸਿੰਘ—ਇਉਂ ਤਾਂ ਤੁਸੀਂ ਦੋ ਵਾਰੀ ਪਹਿਲਾਂ ਵੀ ਕਬਜ਼ਾ ਕਰ ਚੁਕੇ ਹੋ। ਜਦੋਂ ਦੂਜੀ ਵਾਰ ਇਹ ਦੇਸ ਤੁਹਾਤੋਂ ਖੁਸ ਗਿਆ ਸੀ ਤਾਂ ਤੁਹਾਨੂੰ ਜੰਮੂ ਦੀਆਂ ਪਹਾੜੀਆਂ ਤਕ ਧੱਕ ਦਿਤਾ ਗਿਆ ਸੀ।

ਫ਼ਤਹ ਸਿੰਘ—ਪਰ ਉਸ ਭੀੜ ਵਿਚ ਵੀ ਅਸੀਂ ਸਤਿਗੁਰੂ ਦੀ ਦਇਆ ਨਾਲ ਕਿਸੇ ਪਹਾੜੀਏ ਜਾਂ ਹੋਰ ਦੀ ਸਹਾਇਤਾ ਤੋਂ ਬਿਨਾਂ ਫਿਰ ਆਪਣੇ ਪੈਰਾਂ ਉਤੇ ਖੜੇ ਹੋ ਗਏ। ਸਾਨੂੰ ਮਾਣ ਹੈ ਕਿ ਅਸੀਂ ਸਾਹਿਬਜ਼ਾਦਿਆਂ ਦੇ ਘਾਤਕਾਂ ਨੂੰ ਉਹਨਾਂ ਦੇ ਕੀਤੇ ਦੀ ਸਜ਼ਾ ਦੇ ਸਕੇ ਹਾਂ।

ਭਾਈ ਮਨੀ ਸਿੰਘ—ਸਾਰਾ ਪੰਥ ਤੁਹਾਡਾ ਰਿਣੀ ਹੈ ਤੇ ਤੁਸੀਂ ਪੰਥ ਦੇ ਤੇਜ ਪ੍ਰਤਾਪ ਨੂੰ ਵਧਾਇਆ ਹੈ, ਪਰ........

ਬਾਜ ਸਿੰਘ--ਭਾਈ ਮਨੀ ਸਿੰਘ ਜੀ, ਖ਼ਾਲਸੇ ਨੇ ਅਲਾਹਾਬਾਦ ਤੋਂ ਲਾਹੌਰ ਤਕ ਦੇ ਮੁਸਲਮਾਨ ਸੂਬੇਦਾਰਾਂ ਤੇ ਫ਼ੌਜਦਾਰਾਂ ਦੇ ਦਿਲਾਂ ਵਿਚ ਦਹਿਲ ਪਾ ਦਿਤਾ ਹੈ। ਹਾਲੇ ਪਿਛਲੀ ਲੜਾਈ ਵਿਚ ਹੀ ਭਾਈ ਫ਼ਤਹ ਸਿੰਘ ਨੇ ਕਸੂਰੀ ਨਵਾਬਾਂ, ਬਜ਼ੀਦ ਦੀਨ ਤੇ ਸ਼ਮਸ਼ ਦੀਨ, ਨੂੰ ਮੌਤ ਦੇ ਘਾਟ ਉਤਾਰਿਆ ਹੈ। ਤੁਸੀਂ ਦਿੱਲੀ ਵਿਚ ਬੈਠੇ ਸਾਡਾ ਬਹੁਤਾ ਫ਼ਿਕਰ ਨਾ ਕਰੋ, ਸਗੋਂ ਫ਼ਿਕਰ ਤਾਂ ਸਾਨੂੰ ਤੁਹਾਡਾ ਹੈ। ਤੁਸੀਂ ਮਾਤਾ ਜੀ ਨੂੰ ਦਿੱਲੀ ਤੋਂ ਇਧਰ ਮਾਲਵੇ ਵਿਚ ਕਿਉਂ ਨਹੀਂ ਲੈ ਆਉਂਦੇ ?

ਇਧਰ ਬਾਹੀਏ ਵਿਚ ਲੈ ਆਓ ਜਾਂ ਮਾਝੇ ਵਿਚ। ਅਸੀਂ ਕਿਧਰੇ ਵੀ ਹੋਈਏ, ਇਧਰ ਤੁਹਾਨੂੰ ਕਦੀ ਵੀ ਕੋਈ ਖ਼ਤਰਾ ਨਹੀਂ ਪੈਂਦਾ ਹੋਵੇਗਾ।

ਫ਼ਤਹ ਸਿੰਘ—ਹਾਂ, ਬਾਹੀਏ ਦੀ ਧਰਤੀ ਦਾ ਕਣ ਕਣ ਸਤਿਗੁਰੂ ਦਾ ਰਿਣੀ ਹੈ, ਸਤਿਗੁਰੂ ਦੇ ਹੁਕਮ ਵਿਚ ਹੈ। ਉਥੇ ਕੋਈ ਮੁਗ਼ਲ ਪੈਰ ਨਹੀਂ ਪਾ ਸਕਦਾ। ਤੁਸੀਂ ਦਿੱਲੀ ਕਾਹਨੂੰ ਜਾ ਬੈਠੇ ?

ਭਾਈ ਮਨੀ ਸਿੰਘ—ਭਾਈ ਬਾਜ ਸਿੰਘ ਜੀ, ਪੰਥ ਵਿਚ ਬਹੁਤੇ ਲੋਕ ਇਸ ਮਤ ਦੇ ਹਨ ਕਿ ਬੰਦਾ ਬਹਾਦਰ ਗੁਰੂ ਗੋਬਿੰਦ ਸਿੰਘ ਦਸਮ ਪਾਤਸ਼ਾਹ ਆਪ ਨਹੀਂ ਹਨ। ਇਨ੍ਹਾਂ ਨੇ ਦਸਮ ਪਾਤਸ਼ਾਹ ਦਾ ਰੂਪ ਧਾਰਣ ਕੀਤਾ ਹੋਇਆ ਹੈ।

ਬਾਜ਼ ਸਿੰਘ ਭਾਈ ਮਨੀ ਸਿੰਘ ਜੀ, ਇਹ ਤਾਂ ਅਸੀਂ ਜਾਣਦੇ ਹਾਂ ਜਿਹੜੇ ਗੁਰੂ ਜੀ ਨਾਲ ਨਾਦੇੜ ਤੋਂ ਚਲ ਕੇ ਆਏ। ਪਰ ਚਲੋ ਜੇ ਇਹਨਾਂ ਨੇ ਕੇਵਲ ਦਸਵੇਂ ਪਾਤਸ਼ਾਹ ਦਾ ਰੂਪ ਹੀ ਧਾਰਣ ਕੀਤਾ ਹੋਇਆ ਹੈ ਤਾਂ ਵੀ ਸਾਰਾ ਪੰਥ ਇਨ੍ਹਾਂ ਨੂੰ ਗੁਰੂ ਦਸਵਾਂ ਪਾਤਸ਼ਾਹ ਮੰਨ ਕੇ ਹੀ ਇਹਨਾਂ ਦੀਆਂ ਫ਼ੌਜਾਂ ਵਿਚ ਹੁੰਮ ਹੁਮਾ ਕੇ ਆਇਆ ਹੈ। ਪੁਛੋਂ ਤਾਂ ਭਾਈ ਫ਼ਤਹ ਸਿੰਘ ਨੂੰ, ਭਾਈ ਆਲੀ ਸਿੰਘ ਨੂੰ। ਇਹ ਕਿਸ ਦੇ ਸੱਦੇ ਤੇ ਕਿਹੜੇ ਗੁਰੂ ਦੇ ਹੁਕਮਨਾਮਿਆਂ ਦੀ ਤਾਮੀਲ ਵਿਚ ਲਸ਼ਕਰ ਇਕੱਠੇ ਕਰ ਕੇ ਉਨ੍ਹਾਂ ਨਾਲ ਕਰਨਾਲ ਵਿਚ ਜਾ ਮਿਲੇ ਸਨ ?

ਫ਼ਤਹ ਸਿੰਘ—ਅਸੀਂ ਤਾਂ ਇਹਨਾਂ ਨੂੰ ਗੁਰੂ ਦਸਮ ਪਾਤਸ਼ਾਹ ਸਮਝ ਕੇ ਹੀ ਇਸ ਧਰਮਯੁਧ ਵਿਚ ਜੁਟੇ ਹੋਏ ਹਾਂ।

ਆਲੀ ਸਿੰਘ—ਅਸੀਂ ਆਪ ਇਸੇ ਨਿਸਚੇ ਨਾਲ ਮਰਦੇ ਮਾਰਦੇ ਹਾਂ। ਸਾਡੇ ਮਨ ਵਿਚ ਤਾਂ ਕਦੇ ਰੰਚਕ ਮਾਤਰ ਵੀ ਸ਼ੰਕਾ ਨਹੀਂ ਉਪਜਿਆ।

ਬਾਜ ਸਿੰਘ—ਭਾਈ ਸਾਹਿਬ, ਮੈਨੂੰ ਸਮਝ ਨਹੀਂ ਆਉਂਦੀ ਕਿ ਇਹ ਸ਼ੰਕੇ ਤੁਹਾਡੇ ਜਿਹੇ ਗੁਰਸਿਖਾਂ ਦੇ ਮਨ ਵਿਚ ਕਿਉਂ ਉਪਜੇ ਹਨ।

ਭਾਈ ਮਨੀ ਸਿੰਘ—ਸੱਚ ਪੁਛੋਂ ਤਾਂ ਸਾਨੂੰ ਸ਼ੰਕਾ ਇਨ੍ਹਾਂ ਦੇ 'ਵਾਹਿਗੁਰੂ ਜੀ ਕੀ ਫ਼ਤਹਿ' ਦੀ ਥਾਂ 'ਫ਼ਤਹਿ ਦਰਸ਼ਨ' ਦਾ ਬੋਲਾ ਪ੍ਰਚਲਿਤ ਕਰਨ ਅਤੇ ਮੁੜ ਕੇ ਇਥੇ ਆ ਕੇ ਵਿਆਹ ਕਰਵਾਣ ਕਰਕੇ ਹੋਇਆ ਹੈ।

ਬਾਜ ਸਿੰਘ—'ਫ਼ਤਹਿ ਦਰਸ਼ਣ' ਦਾ ਬੋਲਾ ਤਾਂ ਅਸੀਂ ਆਪ ਹੀ ਪ੍ਰਚਲਿਤ ਕੀਤਾ ਸੀ। ਜਦੋਂ ਉਨ੍ਹਾਂ ਦੀ ਹਜ਼ੂਰੀ ਵਿਚ ਜਾਈਦਾ ਹੈ ਤਾਂ 'ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਹਿ' ਦਾ ਬੋਲਾ ਬਹੁਤ ਲੰਮਾ ਲਗਦਾ ਹੈ। ਇਹ ਖ਼ਾਲਸੇ ਦਾ ਬੋਲਾ ਹੈ ਤੇ ਦੀਵਾਨਾਂ ਵਿਚ ਤੇ ਇੱਕਠਾਂ ਵਿਚ ਵਰਤਿਆ ਜਾਣਾ ਚਾਹੀਦਾ ਹੈ। ਪਰ ਜਦੋਂ ਅਸੀਂ ਗੁਰੂ ਸਾਹਿਬ ਦੇ ਦਰਸ਼ਣ ਕਰਦੇ ਹਾਂ ਜਾਂ ਇਕ ਦੂਜੇ ਨੂੰ ਮਿਲਦੇ ਹਾਂ ਤਾਂ 'ਫ਼ਤਹਿ ਦਰਸ਼ਣ' ਕਹਿਣਾ ਬੜਾ ਸੁਖਾਵਾਂ ਲਗਦਾ ਹੈ। ਮੁਗ਼ਲ ਸਹਿਨਸ਼ਾਹ ਨੂੰ ਵੀ ਉਹਨਾਂ ਦੇ ਅਮੀਰ ਵਜ਼ੀਰ ਦਰਬਾਰਾਂ ਵਿਚ ਇਸੇ ਤਰ੍ਹਾਂ

ਸੰਬੋਧਨ ਕਰਦੇ ਹਨ। ਬਾਕੀ ਰਹੀ ਵਿਆਹਾਂ ਦੀ ਗੱਲ, ਗੁਰੂ ਸਾਹਿਬ ਦੇ ਚਾਰੇ ਸਾਹਿਬਜ਼ਾਦੇ ਇਥੇ ਪੰਜਾਬ ਵਿਚ ਸ਼ਹੀਦ ਹੋ ਗਏ ਸਨ, ਜੇ ਉਹਨਾਂ ਨੇ ਸੰਤਾਨ ਦੀ ਖ਼ਾਤਰ ਵਿਆਹ ਕਰਵਾ ਲਏ ਹਨ ਤਾਂ ਇਸ ਵਿਚ ਕੀ ਔਗੁਣ ਹੈ ? ਗੁਰੂ ਹਰਿ ਗੋਬਿੰਦ ਸਾਹਿਬ ਨੇ ਨਹੀਂ ਕਿਹਾ ਸੀ : ਇਸਤ੍ਰੀ ਈਮਾਨ, ਮਾਇਆ ਗੁਜ਼ਰਾਨ, ਪੁਤਰ ਨਿਸ਼ਾਨ ? ਤੁਸੀਂ ਇਸ ਗੱਲ ਦੇ ਬਹੁਤਾ ਮਗਰ ਕਿਉਂ ਪਏ ਹੋ ? ਭਾਈ ਗੁਰਦਾਸ ਦਾ ਵਾਕ ਹੈ : 'ਜੇ ਗੁਰ ਚੋਜ ਵਰਤਾਇੰਦਾ ਸਿੱਖ ਸਿਦਕ ਨਾ ਹਾਰੇ'।

ਭਾਈ ਮਨੀ ਸਿੰਘ—ਪਰ, ਭਾਈ ਬਾਜ ਸਿੰਘ ਜੀ, ਅਸੀਂ ਇਹ ਮੰਨਣ ਲਈ ਤਿਆਰ ਨਹੀਂ ਕਿ ਬੰਦਾ ਬਹਾਦਰ ਜੀ ਗੁਰੂ ਗੋਬਿੰਦ ਸਿੰਘ ਦਸਮ ਪਾਤਸ਼ਾਹ ਆਪ ਹਨ। ਦਸਮ ਪਾਤਸ਼ਾਹ ਨੂੰ ਅਜੇਹੇ ਝਮੇਲਿਆਂ ਵਿਚ ਪੈਣ ਦੀ ਕੀ ਲੋੜ ਸੀ ? ਬਹਾਦਰ ਸ਼ਾਹ ਉਹਨਾਂ ਨੂੰ ਪੀਰ ਮੰਨਦਾ ਸੀ। ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਨੂੰ ਬਹਾਦਰ ਸ਼ਾਹ ਦੇ ਕਹਿਣ ਉਤੇ ਹੀ ਦਸਮ ਪਾਤਸ਼ਾਹ ਨੇ ਦਿਲੀ ਤੋਰਿਆ ਸੀ।

ਬਾਜ ਸਿੰਘ—ਭਾਈ ਸਾਹਿਬ, ਬਹਾਦਰ ਸ਼ਾਹ ਦੀ ਦਸਮ ਪਾਤਸ਼ਾਹ ਵਲ ਸ਼ਰਧਾ ਤੇ ਮਿਤ੍ਰਤਾਈ ਨੂੰ ਅਸੀਂ ਭਲੀ ਪ੍ਰਕਾਰ ਜਾਣਦੇ ਹਾਂ।

ਭਾਈ ਮਨੀ ਸਿੰਘ—ਤਾਂ ਫਿਰ ?

ਬਾਜ ਸਿੰਘ—ਬਹਾਦਰ ਸ਼ਾਹ ਦਸਮ ਪਾਤਸ਼ਾਹ ਦਾ ਸ਼ਰਧਾਲੂ ਉਪਰੋਂ ਉਪਰੋਂ ਹੀ ਸੀ। ਅੰਦਰ ਉਸ ਦੇ ਕਪਟ ਸੀ। ਗੁਰੂ ਦਸਮ ਪਾਤਸ਼ਾਹ ਜਾਣੀ ਜਾਣ ਸਨ, ਉਹ ਬਹਾਦਰ ਸ਼ਾਹ ਦੇ ਮਨ ਵਿਚਲੇ ਕਪਟ ਨੂੰ ਜਾਣਦੇ ਸਨ। ਪਰ ਹਾਲੇ ਕੋਈ ਹੋਰ ਬਿਧ ਬਣਦੀ ਨਹੀਂ ਸੀ। ਸੋ ਆਪ ਬਹਾਦਰ ਸ਼ਾਹ ਨਾਲ ਦਖਣ ਵਲ ਨੂੰ ਚਲ ਪਏ। ਬਹਾਦਰ ਸ਼ਾਹ ਦੀ ਨੀਤੀ ਇਹ ਸੀ ਕਿ ਉਹ ਗੁਰੂ ਦਸਮ ਪਾਤਸ਼ਾਹ ਨੂੰ ਦੱਖਣ ਵਲ ਲੈ ਜਾਵੇ ਤਾਂ ਜੋ ਉਸ ਦੇ ਪਿਛੇ ਇਥੇ ਪੰਜਾਬ ਵਿਚ ਕੋਈ ਉਪਦਰ ਨਾ ਛਿੜ ਪਵੇ।

ਭਾਈ ਮਨੀ ਸਿੰਘ—ਤਾਂ ਫਿਰ ਗੁਰੂ ਦਸਮ ਪਾਤਸ਼ਾਹ ਦੀ ਨੀਤੀ ਕੀ ਸੀ ?

ਬਾਜ ਸਿੰਘ—ਗੁਰੂ ਦਸਮ ਪਾਤਸ਼ਾਹ ਦੀ ਨੀਤੀ ਸੀ ਕਿ ਜਦੋਂ ਬਾਦਸ਼ਾਹ ਦਖਣ ਵਿਚ ਆਪਣੇ ਭਾਈ ਕਾਮ ਬਖ਼ਸ਼ ਨਾਲ ਤੇ ਮਰਹਟਿਆਂ ਨਾਲ ਉਲਝ ਜਾਵੇਗਾ ਤਾਂ ਰਾਜਪੂਤ ਇਧਰ ਉਪਦਰ ਛੇੜ ਦੇਣਗੇ, ਤੇ ਗੁਰੂ ਦਸਮ ਪਾਤਸ਼ਾਹ ਇਧਰ ਪੰਜਾਬ ਵਲ ਆ ਜਾਣਗੇ।

ਭਾਈ ਮਨੀ ਸਿੰਘ—ਤਾਂ ਫਿਰ ਬਾਦਸ਼ਾਹ ਦੀ ਬਦਨੀਤੀ ਦਾ ਉੱਤਰ ਗੁਰੂ ਦਸਮ ਪਾਤਸ਼ਾਹ ਨੇ ਵੀ ਦੁਨੀਆਦਾਰੀ ਨਾਲ ਹੀ ਦਿਤਾ ?

ਬਾਜ ਸਿੰਘ—ਤੁਹਾਡਾ ਕੀ ਵਿਚਾਰ ਹੈ, ਗੁਰੂ ਸਾਹਿਬ ਦਖਣ ਵਿਚ ਸੈਰ ਕਰਨ ਚਲੇ ਗਏ ? ਭਾਈ ਸਾਹਿਬ, ਜਦੋਂ ਜਾਜੂ ਦੀ ਲੜਾਈ ਜਿਤ ਕੇ ਬਹਾਦਰ ਸ਼ਾਹ ਨੇ ਆਗਰੇ ਵਿਚ ਜਾ ਕੇ ਆਪਣੇ ਬਾਦਸ਼ਾਹ ਹੋਣ ਦਾ ਏਲਾਨ ਕੀਤਾ ਤੇ ਤਾਜ ਪਹਿਨਆ, ਤੇ ਗੁਰੂ ਦਸਮ ਪਾਤਸ਼ਾਹ ਨੂੰ ਖ਼ਿਲ਼ਤ ਦਿਤੀ, ਤਾਂ ਗੁਰੂ ਸਾਹਿਬ ਨੇ ਇਧਰ ਵਾਪਸ ਆਉਣ ਦੀ ਇਛਾ ਪ੍ਰਗਟ ਕੀਤੀ ਸੀ।

ਭਾਈ ਮਨੀ ਸਿੰਘ—ਫਿਰ ਬਾਦਸ਼ਾਹ ਨੇ ਆਉਣ ਨਾ ਦਿਤਾ ?

ਬਾਜ ਸਿੰਘ—ਹਾਂ, ਉਹ ਗੁਰੂ ਦਸਮ ਪਾਤਸ਼ਾਹ ਦੇ ਖਹਿੜੇ ਪੈ ਗਿਆ, ਤੇ ਕਹਿਣ ਲਗਾ, ਤੁਸਾਂ ਆਪ ਹੀ ਤਾਂ ਕਿਹਾ ਹੈ ਕਿ :

ਬਾਬੇ ਕੇ ਬਾਬਰ ਕੇ ਦੋਊ
ਆਪ ਕੀਏ ਪਰਮੇਸਰ ਸੋਊ
ਦੀਨਪਤੀ ਤੁਮ ਇਨ ਕਉ ਜਾਨੋ
ਦੁਨੀਪਤੀ ਉਨ ਕਉ ਪਹਿਚਾਨੋ

ਭਾਈ ਮਨੀ ਸਿੰਘ—ਤਾਂ ਫਿਰ ਗੁਰੂ ਦਸਮ ਪਾਤਸ਼ਾਹ ਨੇ ਕੀ ਕਿਹਾ ?

ਬਾਜ ਸਿੰਘ—ਗੁਰੂ ਦਸਮ ਪਾਤਸ਼ਾਹ ਸਮਝ ਗਏ, ਬਹਾਦਰ ਸ਼ਾਹ ਦਾ ਕੀ ਭਾਵ ਸੀ। ਸਮੇਂ ਦੇ ਹਾਲਾਤ ਬਦਲ ਚੁਕੇ ਸਨ। ਹੁਣ ਦਸਮ ਪਾਤਸ਼ਾਹ ਸਰਬਤ ਖ਼ਾਲਸੇ ਨੂੰ ਉਨ੍ਹਾਂ ਦੁਨੀਪਤੀਆਂ ਦੀ ਪਰਜਾ ਬਣ ਕੇ ਰਹਿਣ ਲਈ ਨਹੀਂ ਆਖ ਸਕਦੇ ਸਨ। ਹੁਣ ਆਪ ਨੇ ਖ਼ਾਲਸੇ ਨੂੰ ਦੁਨੀਪਤੀ ਬਣਾਣ ਦਾ ਨਿਰਣਾ ਕਰ ਲਿਆ ਸੀ।

ਭਾਈ ਮਨੀ ਸਿੰਘ—ਫਿਰ ਵੀ ਗੁਰੂ ਦਸਮ ਪਾਤਸ਼ਾਹ ਬਹਾਦਰਸ਼ਾਹ ਨਾਲ ਦਖਣ ਵਲ ਜਾਣ ਨੂੰ ਕਿਉਂ ਤਿਆਰ ਹੋ ਗਏ ?

ਬਾਜ ਸਿੰਘ—ਹਾਂ, ਆਪ ਨੇ ਬਹਾਦਰ ਸ਼ਾਹ ਨਾਲ ਉਸੇ ਸਮੇਂ ਗੱਲ ਤੋੜਨੀ ਠੀਕ ਨਾ ਸਮਝੀ। ਤੁਸੀਂ ਵੀ ਮੰਨੋਗੇ ਕਿ ਉਸੇ ਘੜੀ ਗੱਲ ਤੋੜਨੀ ਨਾ ਰਾਜਨੀਤੀ ਸੀ, ਨਾ ਧਰਮ ਨੀਤੀ।

ਭਾਈ ਮਨੀ ਸਿੰਘ—ਫਿਰ ਇਹ ਕੀ ਸੀ ?

ਫ਼ਤਹ ਸਿੰਘ—(ਬਾਜ ਸਿੰਘ ਵਲ) ਸਿੰਘ ਸਾਹਿਬ, ਭਾਈ ਮਨੀ ਸਿੰਘ ਉਥੇ ਹੀ ਖੜੇ ਹਨ ਜਿਥੇ ਸਿੱਖ ਸੰਸਥਾ ਖ਼ਾਲਸਾ ਸਜਣ ਤੋਂ ਪਹਿਲਾਂ ਖੜੀ ਸੀ। ਸਾਨੂੰ ਵੀ ਇਹ ਹੁਣ ਉਸੇ ਥਾਂ ਲੈ ਜਾਣਾ ਚਾਹੁੰਦੇ ਹਨ।

ਬਾਜ ਸਿੰਘ—ਹੁਣ ਤਾਂ ਖ਼ਾਲਸਾ ਦੁਨੀਪਤੀ ਵੀ ਬਣੇਗਾ। ਇਸ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ।

ਭਾਈ ਮਨੀ ਸਿੰਘ—ਚਾਰਾ ਕਿਉਂ ਨਹੀਂ ? ਉਸ ਚਾਰੇ ਦੀ ਤਾਂ ਅਸੀਂ ਤੁਹਾਡੇ ਨਾਲ ਗੱਲ ਕਰਨ ਆਏ ਹਾਂ।

ਬਾਜ ਸਿੰਘ—ਭਾਈ ਸਾਹਿਬ, ਤੁਸੀਂ ਚਾਹੁੰਦੇ ਹੋ ਅਸੀਂ ਮੁਗ਼ਲ ਬਾਦਸ਼ਾਹ ਦੀ ਰਯੱਤ ਬਣ ਕੇ ਰਹੀਏ ? ਇਹ ਸਾਨੂੰ ਰਯੱਤ ਬਣ ਕੇ ਰਹਿਣ ਦੇਣਗੇ ?

ਭਾਈ ਮਨੀ ਸਿੰਘ—ਸਿੰਘ ਸਾਹਿਬ, ਜੇ ਤੁਸੀਂ ਸਾਡੀ ਨਹੀਂ ਮੰਨਦੇ ਤਾਂ ਨਾ ਸਹੀ। ਪਰ ਅਸੀਂ ਇਹ ਜ਼ਰੂਰ ਚਾਹੁੰਦੇ ਹਾਂ ਕਿ ਤੁਸੀਂ ਸ੍ਰੀ ਬੰਦਾ ਬਹਾਦਰ ਨੂੰ ਦਸਮ ਗੁਰੂ ਨਾ ਕਹੋ।

ਬਾਜ ਸਿੰਘ—ਅਸੀਂ ਗੁਰੂ ਜੀ ਨੂੰ ਕਿਧਰੇ ਵੀ ਦਸਮ ਜਾਂ ਗਿਆਰਵਾਂ ਗੁਰੂ ਨਹੀਂ ਕਹਿੰਦੇ। ਸਾਨੂੰ ਗੁਰੂ ਜੀ ਦਾ ਹੁਕਮ ਹੈ ਕਿ ਇਸ ਝਗੜੇ ਵਿਚ ਨਹੀਂ ਪੈਣਾ। ਅਸੀਂ ਇਨ੍ਹਾਂ ਨੂੰ ਜੋ ਸਮਝਦੇ ਹਾਂ, ਉਹ ਅਸੀਂ ਜਾਣਦੇ ਹਾਂ। ਤੁਸੀਂ ਜੋ ਸਮਝਦੇ ਹੋ, ਜੀਉ ਜੀਉ ਸਮਝੋ ਇਸ ਬਾਰੇ ਸਾਡਾ ਤੁਹਾਡਾ ਕੋਈ ਝਗੜਾ ਨਹੀਂ। ਤੁਸੀਂ ਸਾਡੇ ਕੰਮ ਵਿਚ ਵਿਘਨ ਨਾ ਪਾਓ। ਅਸੀਂ ਤੁਹਾਥੋਂ ਪੁਛ ਕੇ ਇਹ ਯੁਧ ਦਾ ਬੀੜਾ ਨਹੀਂ ਚੁਕਿਆ ਸੀ। ਹੁਣ ਤੁਸੀਂ ਸਾਨੂੰ ਆਪਣੇ ਧਰਮ ਕਰਮ ਉਤੇ ਚਲਦੇ ਰਹਿਣ ਦਿਓ। ਦਸਮ ਪਾਤਸ਼ਾਹ ਤੋਂ ਪਿਛੋਂ ਗਿਆਰਵਾਂ ਗੁਰੂ ਅਸੀਂ ਕਿਸੇ ਨੂੰ ਨਹੀਂ ਮੰਨਦੇ। 'ਫ਼ਤਹ ਦਰਸ਼ਣ' ਬਾਰੇ ਵੀ ਕਾਹਦਾ ਝਗੜਾ ਹੈ ? ਤੁਸੀਂ ਨਾ ਕਹੋ। ਤੁਹਾਨੂੰ ਕੋਈ ਮਜਬੂਰ ਨਹੀਂ ਕਰਦਾ। ਜੇ ਕੋਈ ਸਿੰਘ ਦਰਬਾਰ ਵਿਚ ਆ ਕੇ 'ਵਾਹਿਗੁਰੂ ਜੀ ਕੀ ਫ਼ਤਹ' ਕਹਿੰਦਾ ਹੈ ਤਾਂ ਅਸੀਂ ਮੰਨਣੋਂ ਨਾਂਹ ਨਹੀਂ ਕਰਦੇ। ਉਸ ਨੂੰ ਇਉਂ ਕਰਨ ਤੋਂ ਕੋਈ ਰੋਕਦਾ ਨਹੀਂ। ਮੈਂ ਦਸਮ ਪਾਤਸ਼ਾਹ ਦੇ ਨਾਮ ਉਤੇ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਇਨ੍ਹਾਂ ਸਲਾਹਾਂ ਨਾਲ ਖ਼ਾਲਸੇ ਨੂੰ ਕਮਜ਼ੋਰ ਨਾ ਕਰੋ, ਸਾਨੂੰ ਰਾਜ ਦੀ ਥਾਂ ਜਾਗੀਰਾਂ ਉਤੇ ਸੰਤੋਖ ਕਰਨ ਨੂੰ ਨਾ ਕਹੋ। ਸਾਨੂੰ ਸੋਨੇ ਦੀ ਥਾਂ ਮੁਲੰਮਾ ਪਹਿਨਣ ਨੂੰ ਨਾ ਕਹੋ। ਲਓ, ਮੈਂ ਤੁਹਾਨੂੰ 'ਵਾਹਿਗੁਰੂ ਜੀ ਕੀ ਫ਼ਤਹ' ਕਹਿੰਦਾ ਹਾਂ।

ਫਤਹ ਸਿੰਘ—'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹ'। ਭਾਈ ਸਾਹਿਬ, ਦੁਵਿਧਾ ਵਿਚ ਨਾ ਪਵੋ। ਖ਼ਾਲਸੇ ਨੇ ਸਿਰ ਧੜ ਦੀ ਬਾਜ਼ੀ ਲਾਈ ਹੋਈ ਹੈ। ਇਸ ਨੂੰ ਸਿਰ ਦੇ ਕੇ ਧੜ ਬਚਾ ਕੇ ਰਖਣ ਦੀ ਸਲਾਹ ਨਾ ਦਿਓ। ਸਿਰ ਚਲਿਆ ਗਿਆ ਤਾਂ ਧੜ ਵੀ ਨਹੀਂ ਰਹੇਗੀ।

(ਸਾਰੇ ਉਠ ਖੜੇ ਹੁੰਦੇ ਹਨ। ਭਾਈ ਮਨੀ ਸਿੰਘ ਉਨ੍ਹਾਂ ਸਾਰਿਆਂ ਦੇ ਨਾਲ ਹੀ ਛੋਲਦਾਰੀ ਵਿਚੋਂ ਬਾਹਰ ਆ ਜਾਂਦੇ ਹਨ। ਉਨ੍ਹਾਂ ਦਾ ਮਸਤਕ ਡਿਗਿਆ ਹੋਇਆ ਹੈ, ਜਦੋਂ ਕਿ ਦੂਜਿਆਂ ਦੇ ਚਿਹਰੇ ਲਾਲੀ ਦੀ ਭਾ ਮਾਰ ਰਹੇ ਹਨ। ਭਾਈ ਮਨੀ ਸਿੰਘ ਤੋਂ ਛੁਟ ਸਾਰੇ ਮੰਚ ਤੋਂ ਪ੍ਰਸਥਾਨ ਕਰ ਜਾਂਦੇ ਹਨ।)

ਭਾਈ ਮਨੀ ਸਿੰਘ—(ਇਕ ਪਾਸੇ ਖੜੇ ਆਪਣੇ ਆਪ ਨਾਲ) ਸਮਸਿਆ ਨਿਜਿਠ ਨਹੀਂ ਹੋਈ। ਮਾਤਾ ਜੀ ਬੜੀ ਕੁੜਿਕੀ ਵਿਚ ਫਸ ਗਏ ਹਨ। ਅਜੀਤ ਸਿੰਘ ਵੇਲੇ ਵੀ ਉਨ੍ਹਾਂ ਅੱਗੇ ਇਹੋ ਜਿਹੀ ਕਠਿਨ ਸਮਸਿਆ ਖੜ੍ਹੀ ਹੋ ਗਈ ਸੀ। ਪਰ ਉਸ ਸਮੇਂ ਮੁਗ਼ਲਾਂ ਨੇ ਆਪ ਹੀ ਅਜੀਤ ਸਿੰਘ ਨੂੰ ਪਕੜ ਕੇ ਸ਼ਹੀਦ ਕਰ ਦਿਤਾ ਸੀ ਤੇ ਅਸਾਂ ਸਾਰਿਆਂ ਨੇ ਜਰ ਲਿਆ ਸੀ। ਹੁਣ ਇਕ ਅਜੀਤ ਸਿੰਘ ਦੀ ਗੱਲ ਨਹੀਂ। ਹੁਣ ਸਾਰੇ ਪੰਥ ਦੀ ਸਮਸਿਆ ਹੈ। ਅਛਾ, ਗੁਰੂ ਦਸਮ ਪਾਤਸ਼ਾਹ ਆਪ ਹੀ ਇਸ ਸਮਸਿਆ ਨੂੰ ਸੁਲਝਾਉਣ।

(ਤੋਰਨਾਂ ਦੇ ਪਿਛੇ ਪ੍ਰਸਥਾਨ ਕਰ ਜਾਂਦਾ ਹੈ।)

ਅੰਕ 9

# ਦਿੱਲੀ, ਮਾਰਚ 1712

(ਸਯੱਦ ਭਾਈਆਂ ਹੁਸੈਨ ਅਲੀ ਤੇ ਅਬਦੁਲਾ ਦੀ ਹਵੇਲੀ ।)

ਹੁਸੈਨ ਅਲੀ—ਬਾਦਸ਼ਾਹਤ ਦਾ ਫੈਸਲਾ ਤਾਂ ਉਸ ਦਿਨ ਹੋ ਗਿਆ ਸੀ ਜੇ ਸ਼ਹਿਜ਼ਾਦਾ ਅਜ਼ੀਮੁਸ਼ਾਨ ਦੇ ਹਾਥੀ ਦੇ ਤੋਪ ਦਾ ਗੋਲਾ ਨਾ ਵਜਦਾ ਤੇ ਉਹ ਆਪਣੇ ਸਵਾਰ ਦੇ ਨਾਲ ਰਾਵੀ ਦੇ ਇਕ ਡੁੰਮ ਵਿਚ ਨਾ ਡਿਗਦਾ। ਅੱਲਾ ਤਾਲਾ ਨੂੰ ਮਨਜ਼ੂਰ ਸੀ ਕਿ ਇਸ ਹੀਜੜੇ ਜਹਾਂਦਾਰ ਨੂੰ ਵੀ ਦਸ ਕੁ ਮਹੀਨਿਆਂ ਲਈ ਦਿੱਲੀ ਦੇ ਤਖ਼ਤ ਦਾ ਝੂਟਾ ਲੈ ਲੈਣ ਦੇਵੇ। ਮੈਂ ਤਾਂ ਹੈਰਾਨ ਹਾਂ ਲਾਹੌਰ ਦੇ ਨਵਾਬਾਂ ਨੇ, ਵਿਸ਼ੇਸ਼ ਕਰਕੇ ਨਵਾਬ ਮੁਹੰਮਦ ਅਮੀਨ ਖ਼ਾਨ ਨੇ ਇਸ ਦੀ ਮਦਦ ਕਿਉਂ ਕੀਤੀ ਤੇ ਇਸ ਹੀਜੜੇ ਦੀ ਖ਼ਾਤਰ ਜਹਾਨ ਸ਼ਾਹ ਤੇ ਰਫੀ-ਉ-ਸ਼ਾਨ ਜਿਹੇ ਖ਼ੂਬਸੂਰਤ ਜਵਾਨਾਂ ਨੂੰ ਕਿਉਂ ਮਰਵਾ ਦਿਤਾ। ਅੱਲਾ ਦੀ ਸ਼ਾਨ ਦੇਖੋ, ਅਕਬਰ, ਔਰੰਗਜ਼ੇਬ ਜਿਹੇ ਕਾਮਿਲ ਮਰਦਾਂ ਦੇ ਤਖ਼ਤ ਉਤੇ ਇਸ ਹੀਜੜੇ ਨੂੰ ਬਿਠਾ ਦਿਤਾ।

ਅਬਦੁਲਾ—ਹੋਰ ਦੇਖੋ, ਭਾਈ ਜਾਨ, ਅਕਬਰ, ਜਹਾਂਗੀਰ, ਸ਼ਾਹਜਹਾਨ, ਔਰੰਗਜ਼ੇਬ ਚੌਹਾਂ ਸ਼ਹਿਨਸ਼ਾਹਾਂ ਨੇ ਰੱਜ ਕੇ ਰਾਜ ਕਮਾਇਆ, ਖ਼ਾਸ ਕਰਕੇ ਸ਼ਹਿਨਸ਼ਾਹ ਅਕਬਰ ਔਰ ਸ਼ਹਿਨਸ਼ਾਹ ਆਲਮਗੀਰ ਨੇ ਪੰਜਾਹ ਪੰਜਾਹ ਸਾਲ। ਤੇ ਫਿਰ ਸ਼ਹਿਨਸ਼ਾਹ ਬਹਾਦਰ ਸ਼ਾਹ ਨੇ ਸਿਰਫ਼ ਪੰਜ ਸਾਲ, ਇਸ ਤੋਂ ਵੀ ਕੁਝ ਮਹੀਨੇ ਘੱਟ, ਤੇ ਇਹ ਜਹਾਨਦਾਰ ਸ਼ਾਹ ਵੀ ਹੁਣ ਦਸ ਮਹੀਨੇ ਪਿਛੋਂ ਰੁਖ਼ਸਤ ਲੈ ਗਿਆ ਹੈ। ਹੁਣ ਨਵੇਂ ਸ਼ਹਿਨਸ਼ਾਹ ਦੀ ਦੇਖੋ ਕਿੰਨਾਂ ਕੁ ਚਿਰ ਚਲਦੀ ਹੈ।

ਹੁਸੈਨ ਅਲੀ—ਸਿੱਖ ਆਮ ਕਰਕੇ ਕਿਹਾ ਕਰਦੇ ਹਨ ਕਿ ਉਨ੍ਹਾਂ ਦੇ ਗੁਰੂ ਨਾਨਕ ਨੇ ਸ਼ਹਿਨਸ਼ਾਹ ਬਾਬਰ ਨੂੰ ਸੱਤਾਂ ਪੁਸ਼ਤਾਂ ਦੀ ਬਾਦਸ਼ਾਹੀ ਦਿਤੀ ਸੀ। ਸ਼ਾਇਦ ਇਸ ਲੇਖੇ ਮੁਤਬ ਹਜ਼ਰਤ ਬਹਾਦਰ ਸ਼ਾਹ ਤੋਂ ਪਿਛੋਂ ਸ਼ਹਿਨਸ਼ਾਹ ਬਾਬਰ ਦਾ ਖ਼ਾਨਦਾਨ ਖਤਮ ਹੀ ਹੋ ਗਿਆ ਹੈ। ਤੁਸੀਂ ਸੋਚ ਸਕਦੇ ਹੋ ਕਿ ਜਹਾਨਦਾਰ ਵਰਗੇ ਹੀਜੜੇ ਦੀਆਂ ਰਗਾਂ ਵਿਚ ਤੈਮੂਰ, ਬਾਬਰ ਤੇ ਅਕਬਰ ਦਾ ਖ਼ੂਨ ਵਗਦਾ ਸੀ ?

ਅਬਦੁਲਾ—ਜਾਂ ਇਸ ਫ਼ਰੁਖ਼ਸੀਅਰ ਦੀਆਂ ਰਗਾਂ ਵਿਚ ?

ਹੁਸੈਨ ਅਲੀ—ਇਹ ਸਿੱਖ ਲੋਕ ਵੀ ਅਜੀਬ ਹਨ, ਲੜਨ, ਭਿੜਨ ਵਿਚ ਇਤਨੇ ਮਰਦਿ-ਕਾਮਿਲ ਤੇ ਅਕਲੋ-ਖ਼ਿਰਦ ਵਿਚ ਇਤਨੇ ਨਾਦਾਨ। ਅਖੇ ਭੰਗ ਦੀਆਂ ਸੱਤ ਮੁਠਾਂ ਪਿਛੇ ਬਾਬੇ ਨਾਨਕ ਨੇ ਸ਼ਹਿਨਸ਼ਾਹ ਬਾਬਰ ਨੂੰ ਸੱਤਾਂ ਪੁਸ਼ਤਾਂ ਦੀ ਹਿੰਦੋਸਤਾਨ ਦੀ ਬਾਦਸ਼ਾਹੀ ਦੇ ਦਿਤੀ, ਇਹਨਾਂ ਦੇ ਮੁਹਾਵਰੇ ਅਨੁਸਾਰ, ਭੰਗ ਦੇ ਭਾੜੇ। ਇਹਨਾਂ ਨੂੰ ਇਹ ਨਹੀਂ ਸੁਝਦੀ ਕਿ ਇਹ ਗੱਲ ਇਹਨਾਂ ਦੇ ਗੁਰੂ ਨਾਨਕ ਉਤੇ ਵੀ ਇਕ ਮਜ਼ਾਕ ਹੈ। ਕੀ ਬਾਬਾ ਨਾਨਕ ਭੰਗ ਪੀਂਦਾ ਸੀ ?

ਅਬਦੁਲਾ—ਵੈਸੇ ਇਹ ਸਿੱਖ ਭੰਗ ਦੇ ਹੈਨ ਬੜੇ ਸ਼ੁਕੀਨ। ਇਹ ਇਸ ਨੂੰ ਸੁਖਨਿਧਾਨ ਕਹਿੰਦੇ ਹਨ। ਇਨ੍ਹਾਂ ਦੇ ਗੁਰਦੁਆਰਿਆਂ ਵਿਚ ਭੰਗ ਰਗੜ ਕੇ ਪੀਤੀ ਜਾਂਦੀ ਹੈ। ਇਹ ਲੜਦੇ ਵੀ ਭੰਗ ਪੀ ਕੇ ਹਨ। ਸਾਡੇ ਸਿਪਾਹੀ ਸ਼ਰਾਬ ਮੰਗਦੇ ਹਨ ਔਰ ਵੱਡੇ ਵੱਡੇ ਮਨਸਬਦਾਰ ਤਾਂ ਅੰਗੂਰ ਦੀ ਸ਼ਰਾਬ ਤੋਂ ਬਿਨਾਂ ਮੂੰਹ ਨਹੀਂ ਖੋਲਦੇ। ਕਹਿੰਦੇ ਨੇ ਇਹਨਾਂ ਦੇ ਗੁਰੂ ਨੇ ਇਹਨਾਂ ਨੂੰ ਸਭ ਮਨੱਸ਼ਿਆਤ ਵਰਤਣ ਤੋਂ ਮਨ੍ਹਾਂ ਕੀਤਾ ਹੋਇਆ ਹੈ, ਜਿਵੇਂ ਸਾਡੇ ਸ਼ਰ੍ਹਾ ਅਨੁਸਾਰ ਸ਼ਰਾਬ ਪੀਣਾ ਹਰਾਮ ਹੈ। ਪਰ ਅਸਾਂ ਇਸ ਮਨਾਹੀ ਨੂੰ ਸ਼ਰਾਬ ਵਿਚ ਘੋਲ ਕੇ ਪੀ ਲਿਆ ਹੈ ਤੇ ਸਿੱਖ ਇਸ ਨੂੰ ਭੰਗ ਵਿਚ ਰਗੜ ਕੇ ਪੀਂਦੇ ਹਨ।

ਹੁਸੈਨ ਅਲੀ—ਇਹ ਫ਼ਰੁਖ਼ਸੀਅਰ ਕੁਝ ਚਿਰ ਤਗਦਾ ਜਾਪਦਾ ਹੈ।

ਅਬਦੁਲਾ—ਪਰ ਹੁਣ ਸਭ ਤੇ ਪਹਿਲੇ ਔਰ ਅਹਿਮ ਮਾਮਲਾ ਸਿਖਾਂ ਦਾ ਹੈ। ਇਨ੍ਹਾਂ ਦੀ ਸ਼ੋਰਿਸ਼ ਨੂੰ ਦਬਾਣਾ ਬਹੁਤ ਜ਼ਰੂਰੀ ਹੈ। ਜੇ ਇਹ ਇਸੇ ਤਰ੍ਹਾਂ ਕਾਮਯਾਬੀ ਨਾਲ ਸਰਹਿੰਦ ਔਰ ਲਾਹੌਰ ਵਿਚ ਸਾਡੀ ਹਕੂਮਤ ਨੂੰ ਹੇਠਾਂ ਉਤੇ ਕਰਦੇ ਰਹੇ ਤਾਂ ਜਾਟ, ਰਾਜਪੂਤ ਤੇ ਮਰਾਠੇ ਵੀ ਵਿਗੜ ਜਾਣਗੇ ਤੇ ਫ਼ਿਰ ਮੁਗ਼ਲ ਸਲਤਨਤ ਨੂੰ ਹੀ ਨਹੀਂ, ਦੀਨਿ ਇਸਲਾਮ ਨੂੰ ਵੀ ਇਸ ਦੇਸ ਵਿਚ ਖਤਰਾ ਪੈਦਾ ਹੋ ਜਾਵੇਗਾ। ਇਸ ਲਈ ਤੁਹਾਡਾ ਕੀ ਖ਼ਿਆਲ ਹੈ, ਮੁਹੰਮਦ ਅਮੀਨ ਖ਼ਾਨ ਨੂੰ ਵਾਪਸ ਦਿੱਲੀ ਨਹੀਂ ਬੁਲਾ ਲੈਣਾ ਚਾਹੀਦਾ ?

ਹੁਸੈਨ ਅਲੀ—ਹਾਂ; ਉਹ ਤਾਂ ਹੁਣ ਤਕ ਸਰਹਿੰਦ ਦੇ ਹਾਕਮ ਜ਼ੈਨ-ਉਦ-ਦੀਨ ਅਹਿਮਦ ਖਾਂ ਦੀ ਮਦਦ ਨਾਲ ਵੀ ਗੁਰੂ ਨੂੰ ਸਢੌਰੇ ਤੋਂ ਕੱਢ ਨਹੀਂ ਸਕਿਆ। ਮੇਰੇ ਖ਼ਿਆਲ ਵਿਚ ਉਸ ਨੂੰ ਬਦਲ ਦੇਣਾ ਚਾਹੀਦਾ ਹੈ।

ਅਬਦੁਲਾ—ਫ਼ਿਰ ਤੁਸੀਂ ਉਸ ਦੀ ਥਾਂ ਕਿਸ ਨੂੰ ਭੇਜੋਗੇ ?

ਹੁਸੈਨ ਅਲੀ—ਮੇਰਾ ਖ਼ਿਆਲ ਹੈ ਜ਼ਬਰਦਸਤ ਖ਼ਾਨ ਨੂੰ ਵੀ ਲਾਹੌਰ ਤੋਂ ਬੁਲਾ ਲੈਣਾ ਚਾਹੀਦਾ ਹੈ ਤੇ ਉਸ ਦੀ ਥਾਂ ਅਬਦੁ ਸਮੱਦ ਖ਼ਾਨ ਨੂੰ ਲਾਹੌਰ ਦਾ ਸੂਬੇਦਾਰ ਬਣਾ ਕੇ ਸਢੌਰੇ ਵਿਚੋਂ ਗੁਰੂ ਨੂੰ ਕੱਢ ਦੇਣ ਲਈ ਭੇਜਣਾ ਚਾਹੀਦਾ ਹੈ।

ਅਬਦੁਲਾ—ਇਸ ਦਾ ਪੁਤਰ ਜ਼ਕਰੀਆ ਖ਼ਾਨ ਵੀ ਬੜਾ ਹੋਣਹਾਰ ਹੈ, ਉਸ ਤੋਂ ਵੀ ਕੋਈ ਕੰਮ ਲੈਣਾ ਚਾਹੀਦਾ ਹੈ।

ਹੁਸੈਨ ਅਲੀ—ਉਸ ਨੂੰ ਜੰਮੂ ਦਾ ਸੂਬੇਦਾਰ ਬਣਵਾ ਦਿੰਦੇ ਹਾਂ।

(ਵਿਹੜੇ ਵਿਚ ਥੋੜਾ ਜਿਹਾ ਗ਼ੁਲਗ਼ੁਲਾ।)

ਅਬਦੁਲਾ—ਐਹ, ਕੋਈ ਆਇਆ ਜਾਪਦਾ ਹੈ।

ਹੁਸੈਨ ਅਲੀ—ਅਬਦ ਸਮਦ ਖ਼ਾਨ ਹੋਏਗਾ। ਮੈਂ ਉਸ ਨੂੰ ਇਸ ਮਾਮਲੇ ਵਿਚ ਸਲਾਹ ਮਸ਼ਵਰਾ ਕਰਨ ਲਈ ਬੁਲਾ ਭੇਜਿਆ ਸੀ।

ਅਬਦੁਲਾ—ਮੈਂ ਦੇਖਦਾ ਹਾਂ ਤੇ ਇਸ ਨੂੰ ਅੰਦਰ ਲੈ ਆਉਂਦਾ ਹਾਂ।

(ਉਠ ਕੇ ਬਾਹਰ ਵਿਹੜੇ ਵਿਚ ਆਉਂਦਾ ਹੈ, ਤੇ ਫਿਰ ਬਾਹਰਲੀ ਡਿਉਢੀ ਦੇ ਦਰਵਾਜ਼ੇ ਖੁਲਾਂਦਾ ਹੈ ਤੇ ਅਬਦੁਸ ਸਮੱਦ ਖ਼ਾਨ ਨੂੰ ਖ਼ੁਸ਼ ਆਮਦੀਦ ਕਹਿੰਦਾ ਹੈ, ਜਿਹੜੀ ਮੰਚ ਉਤੇ ਪਰਦੇ ਪਿਛੋਂ ਸੁਣਾਈ ਦਿੰਦੀ ਹੈ। ਫ਼ਿਰ ਦੋਵੇਂ ਅੰਦਰ ਆਉਂਦੇ ਹਨ।)

ਹੁਸੈਨ ਅਲੀ—(ਉਠ ਕੇ) ਆਈਏ, ਦਲੇਰ ਜੰਗ ਸਾਹਿਬ, ਖ਼ੁਸ਼ ਆਮਦੀਦ, ਸਲਾਮਾ ਲੈਕੁਮ।

ਅਬਦੁ ਸਮੱਦ ਖ਼ਾਨ—ਵਾਂ ਲੈਕਮ ਉਸਲਾਮ, ਕੈਸੇ ਯਾਦ ਫ਼ਰਮਾਇਆ, ਸਯੱਦ ਸਾਹਿਬ ?

ਅਬਦੁਲਾ—ਯਾਦ ਫ਼ਰਮਾਇਆ ਹੈ ਤੁਹਾਡੇ ਉਤੇ ਇਕ ਬਹੁਤ ਵੱਡਾ ਬੋਝ ਲਦਣੇ ਲਈ।

ਅਬਦੁ ਸਮੱਦ ਖ਼ਾਨ—ਜ਼ਹੇ ਕਿਸਮਤ, ਜੇ ਮੈਂ ਸਯੱਦ ਬਰਾਦਰਾਨ ਦੇ ਕਿਸੇ ਮਨਸੂਬੇ ਵਿਚ ਕੰਮ ਆ ਸਕਾਂ।

ਹੁਸੈਨ ਅਲੀ—ਦਲੇਰ ਜੰਗ ਸਾਹਿਬ, ਸਾਡੇ ਮਨਸੂਬੇ ਸਲਤਨਤ ਤੇ ਇਸ਼ਲਾਮ ਦੇ ਮਫ਼ਾਦ ਵਿਚ ਹੀ ਹੋ ਸਕਦੇ ਹਨ। ਨਵਾਬ ਮੁਹੰਮਦ ਅਮੀਨ ਖ਼ਾਨ ਪਾਸੋਂ ਸਵੈਰਾ ਹਾਲੀ ਤਕ ਸਰ ਨਹੀਂ ਹੋਇਆ। ਉਹ ਮਰਦੂਦ ਫ਼ਕੀਰ ਹਾਲੀ ਤਕ ਉਥੇ ਸ਼ੇਰ ਦੇ ਗ਼ਾਰ ਵਿਚ ਹੋਣ ਵਾਕਰ ਡਟਿਆ ਹੋਇਆ ਹੈ ਤੇ ਅਗੋਂ ਘੂਰਦਾ ਔਰ ਗ਼ੁਰਾਂਦਾ ਹੈ।

ਅਬਦੁ ਸਮੱਦ ਖ਼ਾਨ—ਉਥੇ ਸਿਪਾਹ ਸਲਾਰ ਮੁਹੰਮਦ ਅਮੀਨ ਖ਼ਾਨ ਤੇ ਜ਼ੈਨੁਦ ਦੀਨ ਖ਼ਾਨ ਨਾਲੋਂ ਹੋਰ ਕੌਣ ਇਸ ਕੰਮ ਨੂੰ ਬਿਹਤਰ ਸਰ ਅੰਜਾਮ ਦੇ ਸਕਦਾ ਹੈ ? ਫਿਰ ਵੀ ਆਪ ਜੋ ਮੁਨਾਸਿਬ ਸਮਝੋ, ਹੁਕਮ ਫ਼ਰਮਾ ਦਿਓ।

ਹੁਸੈਨ ਅਲੀ—ਹੁਕਮ ਤਾਂ ਸ਼ਹਿਨਸ਼ਾਹ ਫ਼ਰੁਖ਼ਸੀਅਰ ਹੀ ਫ਼ਰਮਾ ਸਕਦੇ ਹਨ, ਮੈਂ ਤਾਂ ਸਲਾਹ ਦੇ ਸਕਦਾ ਹਾਂ। ਉਹ ਵੀ ਆਪ ਜੈਸੇ ਦੋਸਤਾਂ ਦੀ ਰਜ਼ਾਮੰਦੀ ਨਾਲ।

ਅਬਦੁ ਸਮਦ ਖ਼ਾਨ—ਤਾਂ ਫ਼ਰਮਾ ਦਿਓ ਆਪ ਨੇ ਜੋ ਸਲਾਹ ਬਣਾਈ ਹੈ ਤਾ ਕਿ ਮੈਂ ਆਪਣੀ ਰਜ਼ਾਮੰਦੀ ਜ਼ਾਹਿਰ ਕਰ ਸਕਾਂ।

ਹੁਸੈਨ ਅਲੀ—ਸਾਡੀ ਤਜਵੀਜ਼ ਹੈ ਕਿ ਮੁਹੰਮਦ ਅਮੀਨ ਖ਼ਾਨ ਨੂੰ ਉਥੋਂ ਬੁਲਾ ਲਿਆ ਜਾਵੇ ਤੇ ਜ਼ੈਨੁਦ ਦੀਨ ਖ਼ਾਨ ਨੂੰ ਇਸ ਕੰਮ ਲਈ ਤੁਹਾਡਾ ਨਾਇਬ ਸਾਲਾਰ ਰਖ ਲਿਆ ਜਾਵੇ।

ਅਬਦੁ ਸਮਦ ਖਾਨ—ਸਰਿ ਤਸਲੀਮ ਖ਼ਮ ਹੈ। ਫ਼ਿਰ ਲਾਹੌਰ ਨਾਲ ਮੇਰਾ ਤੁਅਲਕ ਕੀ ਹੋਏਗਾ ?

ਹੁਸੈਨ ਅਲੀ—ਆਪ ਲਾਹੌਰ ਦੇ ਸੂਬੇਦਾਰ ਹੋਵੋਗੇ। ਮੈਂ ਸ਼ਹਿਨਸ਼ਾਹ ਨੂੰ ਜ਼ਬਰਦਸਤ ਖ਼ਾਨ ਨੂੰ ਵਾਪਸ ਬੁਲਾ ਲੈਣ ਦੀ ਸਲਾਹ ਦਿਆਂਗਾ। (ਅਬਦੁ ਸਮਦ ਖ਼ਾਨ ਦੇ ਮੂੰਹ ਉਤੇ ਖ਼ੁਸ਼ੀ ਭਰੀ ਮੁਸਕ੍ਰਾਹਟ ਆ ਜਾਂਦੀ ਹੈ।) ਔਰ ਆਪ ਦੇ ਫ਼ਰਜ਼ੰਦ ਜ਼ਕਰੀਆ ਖ਼ਾਨ ਨੂੰ ਜੰਮੂ ਦਾ ਸੂਬੇਦਾਰ ਬਣਾਏ ਜਾਣ ਦੀ ਸਲਾਹ ਦਿਆਂਗਾ।

ਅਬਦੁ ਸਮਦ ਖ਼ਾਨ—ਮੈਨੂੰ ਹਮੇਸ਼ਾ ਆਪ ਪਾਸੋਂ ਮਿਹਰਬਾਨੀ ਦੀ ਤਵਕਉ ਰਹਿੰਦੀ ਹੈ, ਜਿਹੜੀ ਤੁਸੀਂ ਸਦਾ ਪੂਰੀ ਕਰਦੇ ਹੋ। ਮੇਰੇ ਅੰਦਰ ਵੀ ਇਸਲਾਮੀ ਜੋਸ਼ ਠਾਠਾਂ ਮਾਰ ਰਿਹਾ ਹੈ ਕਿ ਮੈਂ ਇਸ ਕਾਫ਼ਿਰ ਨਾਲ ਜਾ ਕੇ ਦੋ ਚਾਰ ਹੱਥ ਕਰਾਂ, ਜਿਸ ਨੇ ਸਾਰੀ ਵਲਾਇਤ ਵਿਚ ਤਬਾਹੀ ਤੇ ਬਰਬਾਦੀ ਦਾ ਚੱਕਰ ਚਲਾ ਦਿਤਾ ਹੈ।

ਹੁਸੈਨ ਅਲੀ—ਤੁਸਾਂ ਕਲ ਸਵੇਰੇ ਫ਼ਜਰ ਦੀ ਨਮਾਜ਼ ਪਿਛੋਂ ਦੀਵਾਨਿ ਖ਼ਾਸ ਵਿਚ ਆ ਜਾਣਾ, ਉਥੋਂ ਬਾਦਸ਼ਾਹ ਸਲਾਮਤ ਆਪ ਨੂੰ ਪਰਵਾਨਾ ਲਿਖਵਾ ਕੇ ਦੇ ਦੇਣਗੇ, ਅਸੀਂ ਵੀ ਉਥੇ ਹੋਵਾਂਗੇ।

ਅਬਦੁ ਸਮਦ ਖ਼ਾਨ—ਸਯੱਦ ਸਾਹਿਬ, ਮੈਨੂੰ ਇਸ ਬਾਦਸ਼ਾਹ ਦੇ ਵੀ ਤੌਰ ਅਤਵਾਰ ਠੀਕ ਨਹੀ ਲਗਦੇ। ਐਸ਼ੋ ਇਸ਼ਰਤ ਵਿਚ ਬਹੁਤਾ ਮੁਹਿਵ ਰਹਿੰਦੇ ਹਨ। ਆਪ ਜੈਸੇ ਦਾਨਿਸ਼ਵਰ ਸਲਾਹਕਾਰਾਂ ਦੀ ਮਿਹਰਬਾਨੀ ਨਾਲ ਬਾਦਸ਼ਾਹਤ ਦਾ ਕੰਮ ਖ਼ਾਤਰ ਖ਼ਾਹ ਚਲ ਰਿਹਾ ਹੈ। ਪਰ ਜੇ ਮੁੱਦਈ ਹੀ ਸੁਸਤ ਹੋਵੇ ਤੇ ਮਾਮਲਾ ਵਿਗਾੜਨ ਉਤੇ ਤੁਲਿਆ ਹੋਵੇ ਤਾਂ ਚੰਗਾ ਵਕੀਲ ਵੀ ਕੀ ਕਰ ਸਕਦਾ ਹੈ ?

ਹੁਸੈਨ ਅਲੀ—ਦੇਖੋ, ਦਲੇਰ ਜੰਗ ਸਾਹਿਬ, ਹਾਲੀ ਤਾਂ ਆਗਾਜ਼ ਹੀ ਹੈ। ਸਚ ਪੁਛੋ ਤਾਂ ਆਸਾਰ ਬਹੁਤੇ ਮੰਦੇ ਨਹੀਂ ਲਗਦੇ। ਜਵਾਨੀ ਦੀ ਉਮਰ ਹੈ, ਬਾਦਸ਼ਾਹੀ ਸਮੇਂ ਤੋਂ ਪਹਿਲਾਂ ਮਿਲ ਗਈ ਹੈ। ਜੇ ਵਰਾਸਤ ਸੁਖ ਸਾਂਦ ਨਾਲ ਚਲਦੀ ਤਾਂ ਇਨ੍ਹਾਂ ਦੇ ਵਾਲਿਦ ਹਜ਼ਰਤ ਅਜ਼ੀਮ ਉ-ਸ਼ਾਨ ਨੇ ਬਾਦਸ਼ਾਹ ਹੋਣਾ ਸੀ। ਪਰ ਅੱਲਾ ਨੂੰ ਇਹ ਮਨਜ਼ੂਰ ਨਹੀਂ ਸੀ। ਅਸੀਂ ਤਾਂ ਇਹੀ ਦੁਆ ਕਰਦੇ ਹਾਂ ਕਿ ਬਾਦਸ਼ਾਹ

ਸਲਾਮਤ ਜਵਾਨੀ ਦੇ ਨਸ਼ੇ ਉਤੇ ਛੇਤੀ ਹੀ ਉਬੂਰ ਪਾ ਲੈਣ। ਅਸੀਂ ਤਹਿਦਿਲ ਤੋਂ ਬਾਦਸ਼ਾਹ ਸਲਾਮਤ ਲਈ ਸਿਹਤ ਔਰ ਕਾਮਯਾਬੀ ਚਾਹੁੰਦੇ ਹਾਂ ਕਿ ਖ਼ਾਨਦਾਨਿ ਬਾਬਰੀ ਓ ਤੈਮੂਰੀ ਦਾ ਦੌਰ ਹਮੇਸ਼ਾ ਲਈ ਚਲਦਾ ਰਹੇ।

ਅਬਦ ਸਮਦ—ਮੈਂ ਵੀ ਤੇ ਮੇਰੀ ਸੁਹਬਤ ਵਾਲੇ ਹੋਰ ਅਮੀਰ ਵੀ ਇਨ੍ਹਾਂ ਦੁਆਵਾਂ ਵਿਚ ਤੁਹਾਡੇ ਨਾਲ ਸ਼ਰੀਕ ਹਾਂ। ਅੱਛਾ, ਇਜਾਜ਼ਤ ਚਾਹੁੰਦਾ ਹਾਂ, ਸਵੇਰੇ ਆਪ ਦੇ ਫ਼ਰਮਾਏ ਮੁਤਾਬਿਕ ਦੀਵਾਨਿ ਖ਼ਾਸ ਵਿਚ ਹਾਜ਼ਿਰ ਹੋ ਜਾਵਾਂਗਾ।

(ਉਠ ਕੇ ਹੁਸੈਨ ਅਲੀ ਤੇ ਫਿਰ ਅਬਦੁਲਾ ਨਾਲ ਹੱਥ ਮਿਲਾ ਕੇ ਸਲਾਮਾ ਲੈਕੁਮ ਕਹਿੰਦਾ ਹੈ, ਪਰ ਦੋਵੇਂ ਭਰਾ ਉਸ ਦੇ ਨਾਲ ਹੀ ਦਰਵਾਜ਼ੇ ਤਕ ਜਾਂਦੇ ਹਨ, ਜਿਥੋਂ ਹੁਸੈਨ ਅਲੀ ਤਾਂ ਮੁੜ ਆਉਂਦਾ ਹੈ, ਅਬਦੁਲਾ ਅਬਦੁ ਸਮਦ ਖ਼ਾਨ ਨੂੰ ਡਿਉਢੀ ਦਾ ਦਰਵਾਜ਼ਾ ਲੰਘਾਉਣ ਜਾਂਦਾ ਹੈ।)

ਹੁਸੈਨ ਅਲੀ—(ਆਪਣੇ ਆਪ ਨਾਲ) ਨਹੀਂ, ਖ਼ਾਨਦਾਨਿ ਬਾਬਰੀ ਦਾ ਦੌਰ ਹੁਣ ਬਹੁਤਾ ਚਿਰ ਨਹੀਂ ਚਲ ਸਕਦਾ। ਅਹਿਲੇ ਹਨੂਦ ਚਹੁੰਤਰਫ਼ੀਂ ਵਿਚ ਸਿਰ ਉਠਾ ਰਹੇ ਹਨ। ਬੰਗਾਲਾ ਤਾਂ ਕਰੀਬ ਕਰੀਬ ਖ਼ੁਦ ਮੁਖਤਾਰ ਹੀ ਹੋ ਬੈਠਾ ਹੈ, ਸਿਰਫ਼ ਨਾਮ ਨੂੰ ਹੀ ਨਵਾਬ ਅਵਧ ਦੀ ਸਰਕਰਦਗੀ ਮੰਨਦਾ ਹੈ। ਦੱਖਣ ਵਿਚ ਮਰਹਟੇ ਫਿਰ ਉਠਣ ਲੱਗੇ ਹਨ। ਉਹ ਕਮਬਖ਼ਤ ਇਹਨਾਂ ਸਿੱਖਾਂ ਨਾਲੋਂ ਵੀ ਵਧੇਰੇ ਸਿਰ-ਦਰਦੀ ਦਾ ਬਾਇਸ ਬਣੇ ਹੋਏ ਹਨ। ਬਾਦਸ਼ਾਹਤ ਇਤਨੀ ਫੈਲੀ ਹੋਈ ਹੈ ਔਰ ਅਮੀਰ ਵਜ਼ੀਰ ਇਸ ਤਰ੍ਹਾਂ ਖ਼ੁਦਸਰ ਹੁੰਦੇ ਜਾ ਰਹੇ ਹਨ ਕਿ ਹੁਣ ਕਿਸੇ ਇਕ ਲਈ ਇਸ ਨੂੰ ਸੰਭਾਲਣਾ ਨਾਮੁਮਕਿਨ ਲਗਦਾ ਹੈ। ਸਲਤਨਤਿ ਮੁਗ਼ਲੀਆ ਦਾ ਸ਼ੀਰਾਜ਼ਾ ਬਿਖਰ ਰਿਹਾ ਹੈ। ਇਹ ਬਦੂੰਗੜੇ ਹੁਣ ਇਸ ਨੂੰ ਬਹੁਤਾ ਚਿਰ ਸੰਭਾਲ ਨਹੀਂ ਸਕਣਗੇ।

(ਅਬਦੁਲਾ ਅੰਦਰ ਆਉਂਦਾ ਹੈ।)

ਅਬਦੁਲਾ—ਭਾਈ ਜਾਨ, ਇਹ ਸ਼ਖ਼ਸ ਬੜਾ ਮਗ਼ਰੂਰ ਲਗਦਾ ਹੈ, ਭਾਵੇਂ ਗੱਲਾਂ ਵਿਚ ਇਤਨੇ ਇਨਕਸਾਰ ਨਾਲ ਬੋਲਦਾ ਹੈ।

ਹੁਸੈਨ ਅਲੀ—ਇਨਕਸਾਰੀ ਇਕ ਅਜਿਹੀ ਗੋਲੀ ਹੈ ਜਿਹੜੀ ਉਪਰੋਂ ਮਿੱਠੀ ਹੁੰਦੀ ਹੈ ਤੇ ਅੰਦਰੋਂ ਜ਼ਹਿਰ ਦੀ ਭਰੀ ਹੋਈ। ਅਸਲ ਵਿਚ ਤਕੜੇ ਅਮੀਰਾਂ ਨੂੰ ਲਾਹੌਰ ਵਲ ਇਸ ਲਈ ਭੇਜੀਦਾ ਹੈ ਕਿ ਇਹ ਉਥੇ ਰੁਝੇ ਰਹਿਣ ਤੇ ਦਿੱਲੀ ਦੀ ਬਾਦਸ਼ਾਹਤ ਵਿਚ ਦਖ਼ਲ ਦੇਣ ਦਾ ਉਹਨਾਂ ਨੂੰ ਮੌਕਾ ਨਾ ਮਿਲੇ।

ਅਬਦੁਲਾ—ਭਾਈ ਜਾਨ, ਤੁਹਾਡਾ ਕੀ ਖ਼ਿਆਲ ਹੈ ਅਬਦੁ ਸਮਦ ਖਾਨ ਗੁਰੂ ਦੀ ਸ਼ੋਰਿਸ਼ ਨੂੰ ਦਬਾਣ ਵਿਚ ਕਾਮਯਾਬ ਹੋ ਸਕੇਗਾ ?

ਹੁਸੈਨ ਅਲੀ—(ਜ਼ਰਾ ਸੋਚ ਕੇ) ਅਸਲ ਵਿਚ ਇਹ ਸਿੱਖ ਲੋਕ ਹੁਣ ਇਕਦਮ ਹੀ ਬਾਦਸ਼ਾਹ ਬਣਨ ਦੇ ਖ਼ਾਬ ਲੈਣ ਲਗ ਪਏ ਹਨ। ਇਹਨਾਂ ਨੂੰ ਪਤਾ ਨਹੀਂ ਕਿ ਅਸੀਂ ਦਿੱਲੀ ਔਰ ਕਾਬਲ ਦੇ ਦਰਮਿਆਨ ਕਿਸੇ ਕਾਫ਼ਿਰ ਨਾਲ ਤਾਕਤ ਸਾਂਝੀ ਕਰਨ ਲਈ ਤਿਆਰ ਨਹੀਂ ਹੋ ਸਕਦੇ। ਅਸੀਂ ਹਰ ਹਾਲਤ ਵਿਚ ਇਨ੍ਹਾਂ ਦੀ ਸ਼ੋਰਿਸ਼ ਨੂੰ ਦਬਾ ਦੇਣਾ ਹੈ। ਮੁਗ਼ਲੀਆ ਸਲਤਨਤ ਲਈ ਇਹ ਸਿੱਖ ਲੋਕ ਮਰਹਟਿਆਂ ਨਾਲੋਂ ਵਧੇਰੇ ਖ਼ਤਰਨਾਕ ਹਨ।

ਅਬਦੁਲਾ—ਪਰ ਇਹ ਲੜਾਈ ਫ਼ਸਾਦ ਹੀ ਕਰ ਸਕਦੇ ਹਨ, ਜੰਮ ਕੇ ਕਿਸੇ ਇਲਾਕੇ ਨੂੰ ਆਪਣੇ ਕਾਬੂ ਵਿਚ ਨਹੀਂ ਰਖ ਸਕਦੇ। ਦੋ ਵਾਰੀ ਲਾਹੌਰ ਤਕ ਉਪੜੇ ਹਨ ਔਰ ਦੋਵੇਂ ਵਾਰੀ ਬਾਦਸ਼ਾਹਤ ਦੀਆਂ ਫ਼ੌਜਾਂ ਨੇ ਇਹਨਾਂ ਨੂੰ ਉਖਾੜ ਕੇ ਪਹਾੜਾਂ ਵਿਚ ਲੁਕਣ ਲਈ ਮਜਬੂਰ ਕਰ ਦਿਤਾ ਹੈ।

ਹੁਸੈਨ ਅਲੀ—ਪਰ ਇਹ ਲੁਕਣਮੀਚੀ ਇਨ੍ਹਾਂ ਨਾਲ ਅਸੀਂ ਕਦੋਂ ਤਕ ਖੇਡ ਸਕਦੇ ਹਾਂ ? ਇਨ੍ਹਾਂ ਦਾ ਕੋਈ ਪੱਕਾ ਪ੍ਰਬੰਧ ਕਰਨਾ ਪਵੇਗਾ ਤੇ ਉਸ ਦੇ ਆਸਾਰ ਵੀ ਮੈਨੂੰ ਨਜ਼ਰ ਆਉਣ ਲਗ ਪਏ ਹਨ।

ਅਬਦੁਲਾ—ਆਸਾਰ ਕੀ ਹਨ ?

ਹੁਸੈਨ ਅਲੀ—ਮੈਨੂੰ ਕੁਝ ਲੋਕ ਕਈ ਵਾਰੀ ਕਹਿ ਚੁਕੇ ਹਨ ਕਿ ਇਨ੍ਹਾਂ ਵਿਚ ਇਕ ਫ਼ਰੀਕ ਅਜਿਹਾ ਹੈ ਜਿਸ ਨਾਲ ਕੋਈ ਰਾਜ਼ੀਨਾਮਾ ਹੋ ਸਕਦਾ ਹੈ। ਮੇਰਾ ਖਿਆਲ ਹੈ ਸਾਨੂੰ ਇਨ੍ਹਾਂ ਦੇ ਗੁਰੂ ਦੀ ਬੇਗਮ ਉਤੇ ਜ਼ੋਰ ਪਾਉਣਾ ਚਾਹੀਦਾ ਹੈ ਕਿ ਕੋਈ ਫ਼ੈਸਲਾ ਕਰਵਾ ਦੇਵੇ। ਹਾਲੀ ਇਨ੍ਹਾਂ ਲੋਕਾਂ ਵਿਚ ਖ਼ੁਦ ਮੁਖ਼ਤਾਰ ਹਕੂਮਤ ਦੀ ਹਵਸ ਪੈਦਾ ਨਹੀਂ ਹੋਈ। ਇਹ ਪਹਾੜੀ ਰਾਜਿਆਂ ਨਾਲੋਂ ਵੀ ਥੋੜੀਆਂ ਰਿਆਇਤਾਂ ਲੈ ਕੇ ਮੰਨ ਜਾਣਗੇ, ਕਿਉਂਕਿ ਮੁਗ਼ਲ ਹਕੂਮਤ ਨਾਲੋਂ ਵੀ ਇਨ੍ਹਾਂ ਦੇ ਦਿਲ ਵਿਚ ਪਹਾੜੀ ਰਾਜਿਆਂ ਵਲ ਦੁਸ਼ਮਣੀ ਦਾ ਜਜ਼ਬਾ ਜ਼ਿਆਦਾ ਤਾਕਤ-ਵਰ ਹੈ।

ਅਬਦੁਲਾ—ਠੀਕ ਹੈ, ਭਾਈ ਜਾਨ, ਗੁਰੂ ਦੀ ਬੇਗਮ ਉਤੇ ਇਸ ਮਾਮਲੇ ਵਿਚ ਜ਼ਰੂਰ ਜ਼ੋਰ ਪਾਣਾ ਚਾਹੀਦਾ ਹੈ। ਆਖ਼ਿਰ ਉਹ ਦਿੱਲੀ ਵਿਚ ਸਾਡੇ ਰਹਿਮ ਉਤੇ ਹੀ ਮੁਕੀਮ ਹੈ।

ਹੁਸੈਨ ਅਲੀ—ਬੜੇ ਚਿਰਾਂ ਤੋਂ ਮੁਨਸ਼ੀ ਨੰਦ ਲਾਲ ਮੁਗਲੀਆ ਸਲਤਨਤ ਦਾ ਨਮਕ ਖਾ ਰਿਹਾ ਹੈ। ਹਜ਼ਰਤ ਬਹਾਦਰ ਸ਼ਾਹ ਦੀ ਹਜ਼ੂਰੀ ਵਿਚ ਉਹ ਬਹੁਤ ਆਉਂਦਾ ਰਹਿੰਦਾ ਸੀ ਤੇ ਗੁਰੂ ਦੀ ਬੇਗਮ ਦਾ ਵੀ ਉਹ ਦਿੱਲੀ ਵਿਚ ਵਕੀਲ ਹੈ। ਉਸ

ਦੇ ਵਸੀਲੇ ਨਾਲ ਹੀ ਗੁਰੂ ਦੀਆਂ ਬੇਗਮਾਂ ਇਥੇ ਆਈਆਂ ਸਨ ਤੇ ਰਹਿੰਦੀਆਂ ਹਨ। ਮੈਂ ਅੱਜ ਉਸ ਨੂੰ ਵੀ ਬੁਲਾ ਭੇਜਿਆ ਹੈ। ਇਸ ਬਾਜ਼ ਨੂੰ ਮਾਰਨ ਲਈ ਗੋਲੀ ਸਿੱਕੇ ਦੇ ਨਾਲ ਨਾਲ ਇਸਨੂੰ ਮਾਸ ਦੀ ਬੋਟੀ ਵੀ ਦਿਖਾਣੀ ਚਾਹੀਦੀ ਹੈ। ਉਸ ਦੇ ਆਉਣ ਦਾ ਸਮਾਂ ਵੀ ਹੋ ਗਿਆ ਹੈ।

(ਬਾਹਰ ਗੁਲਗੁਲਾ)

ਅਬਦੁਲਾ—ਲਓ ਭਾਵੇਂ ਮੁਨਸ਼ੀ ਨੰਦ ਲਾਲ ਹੀ ਆ ਗਏ ਹਨ।

(ਪਹਿਲੋਂ ਵਾਕਰ ਉਠ ਕੇ ਸੇਹਨ ਵਿਚੋਂ ਲੰਘ ਕੇ ਡਿਉਢੀ ਦਾ ਦਰਵਾਜ਼ਾ ਖੁਲਵਾਂਦਾ ਹੈ ਤੇ ਭਾਈ ਨੰਦ ਲਾਲ ਗੋਇਆ ਨਾਲ ਕਲਾਮ ਕਲਾਮ ਕਰਦਾ ਉਸ ਨੂੰ ਅੰਦਰ ਲੈ ਆਉਂਦਾ ਹੈ।)

ਹੁਸੈਨ ਅਲੀ—(ਉਠ ਕੇ ਭਾਈ ਨੰਦ ਲਾਲ ਗੋਇਆਂ ਨਾਲ ਹੱਥ ਮਿਲਾਂਦਾ ਹੈ) ਸਲਾਮਾ-ਲੈਕਮ, ਮੁਨਸ਼ੀ ਸਾਹਿਬ, ਖ਼ੁਸ਼ ਆਮਦੀਦ।

(ਭਾਈ ਨੰਦ ਲਾਲ ਵਾਲੇਕਮ ਸਲਾਮ ਕਹਿ ਕੇ ਹੁਸੈਨ ਅਲੀ ਤੇ ਅਬਦੁਲਾ ਦੇ ਸਾਹਮਣੇ ਇਕ ਤਕੀਆ ਲੈ ਕੇ ਬੈਠ ਜਾਂਦੇ ਹਨ।)

ਭਾਈ ਨੰਦ ਲਾਲ—ਫ਼ਰਮਾਈਏ, ਸਯੱਦ ਸਾਹਿਬਾਨ, ਕੈਸੇ ਯਾਦ ਫ਼ਰਮਾਇਆ ਬੰਦਾ ਨੂੰ ?

ਹੁਸੈਨ ਅਲੀ—(ਮੁਸਕਰਾ ਕੇ) ਸਭ ਤੁਹਾਡੇ ਗੁਰੂ ਦੀ ਮਿਹਰਬਾਨੀ ਹੈ ਜੋ ਖ਼ੁਦਾ ਵਾਕਰ ਤੁਸੀਂ ਯਾਦ ਆ ਗਏ ਹੋ। ਤੁਹਾਡੇ ਗੁਰੂ ਨੇ ਤਾਂ ਬਾਦਸ਼ਾਹ ਸਲਾਮਤ ਤੇ ਸਾਡੇ ਸਾਰਿਆ ਦੀ ਨੀਂਦ ਹਰਾਮ ਕਰ ਛੱਡੀ ਹੈ।

ਭਾਈ ਨੰਦ ਲਾਲ—ਹਾਂ, ਸੁਣਦੇ ਹਾਂ, ਉਸ ਨੇ ਦੇਸ ਵਿਚ ਬਹੁਤ ਖ਼ਲਲ ਮਚਾਇਆ ਹੋਇਆ ਹੈ।

ਹੁਸੈਨ ਅਲੀ—ਮੁਨਸ਼ੀ ਜੀ, ਗੁਰੂ ਗੋਬਿੰਦ ਸਿੰਘ ਤਾਂ ਆਂਜਹਾਨੀ ਹਜ਼ਰਤ ਬਹਾਦਰ ਸ਼ਾਹ ਦੇ ਨਿੱਘੇ ਦੋਸਤ ਸਨ। ਉਨ੍ਹਾਂ ਦੀ ਤਾਜਵਰੀ ਦੀ ਜੰਗ ਵਿਚ ਹਜ਼ਰਤ ਬਹਾਦਰ ਸ਼ਾਹ ਦੇ ਪੱਖ ਵਿਚ ਲੜੇ, ਉਨ੍ਹਾਂ ਨੂੰ ਜਿਤਾਇਆ, ਫਿਰ ਉਨ੍ਹਾਂ ਨਾਲ ਦੱਖਣ ਨੂੰ ਚਲੇ ਗਏ, ਜਿਥੇ ਉਹ ਗੁਦਾਵਰੀ ਦੇ ਕੰਢੇ ਬਾਕੀ ਜ਼ਿੰਦਗੀ ਖ਼ੁਦਾ ਦੀ ਯਾਦ ਵਿਚ ਗੁਜ਼ਾਰਨ ਲਈ ਡੇਰਾ ਬਣਾ ਕੇ ਬੈਠੇ। ਫਿਰ ਪਤਾ ਨਹੀਂ ਕੀ ਹੋਣੀ ਵਰਤ ਗਈ, ਹਜ਼ਰਤ ਬਹਾਦਰ ਸ਼ਾਹ ਨੂੰ ਪਤਾ ਕੀਤੇ ਬਿਨਾਂ ਇਧਰ ਆ ਕੇ ਮੁਲਕਗੀਰੀ ਦੀ ਦੌੜ ਵਿਚ ਪੈ ਗਏ। ਆਪ ਨੂੰ ਜੋ ਕੁਝ ਚਾਹੀਦਾ ਸੀ, ਹਜ਼ਰਤ ਬਹਾਦਰ ਸ਼ਾਹ ਨੂੰ ਹੁਕਮ ਕਰ ਦਿੰਦੇ।

ਭਾਈ ਨੰਦ ਲਾਲ—(ਹੈਰਾਨ ਹੋ ਕੇ) ਸਯੱਦ ਸਾਹਿਬ, ਤੁਸੀਂ ਇਸ ਗੁਰੂ ਨੂੰ ਗੁਰੂ ਗੋਬਿੰਦ ਸਿੰਘ ਆਖਦੇ ਹੋ। ਮੇਰੇ ਕੰਨਾਂ ਵਿਚ ਪਾਰਾ ਪਾ ਦਿਓ, ਇਉਂ ਕਹਿਣ ਤੋਂ ਪਹਿਲਾਂ।

ਅਬਦੁਲਾ—(ਹੈਰਾਨ ਹੋ ਕੇ) ਹੈਂ, ਮੁਨਸ਼ੀ ਸਾਹਿਬ, ਤੁਹਾਡੇ ਖਿਆਲ ਵਿਚ ਇਹ ਗੁਰੂ ਗੋਬਿੰਦ ਸਿੰਘ ਨਹੀਂ ? ਤਾਂ ਤੁਹਾਡਾ ਸਾਰਾ ਪੰਥ ਇਕ ਬਹੁਰੂਪੀਏ ਮਗਰ ਲੱਗਾ ਫਿਰਦਾ ਹੈ।

ਭਾਈ ਨੰਦ ਲਾਲ—ਬਹੁਰੂਪੀਆ ਤਾਂ ਨਹੀਂ, ਸੁਣਦੇ ਹਾਂ ਇਹ ਕਹਿੰਦਾ ਹੈ ਮੈਨੂੰ ਗੁਰੂ ਗੋਬਿੰਦ ਸਿੰਘ ਨੇ ਆਪਣੀ ਸਾਰੀ ਸ਼ਕਤੀ ਦੇ ਕੇ ਭੇਜਿਆ ਹੈ, ਜਿਸ ਦਾ ਸਦਕਾ ਸਾਰੇ ਦੇਸ ਦੇ ਸਿੱਖ ਇਸ ਦੇ ਨਾਲ ਆ ਮਿਲਣਗੇ। ਸੋ ਇਵੇਂ ਹੋਇਆ ਪ੍ਰਤੀਤ ਹੁੰਦਾ ਹੈ।

ਅਬਦੁਲਾ—ਤਾਂ ਤੁਹਾਨੂੰ ਯਕੀਨ ਹੈ ਕਿ ਇਹ ਗੁਰੂ ਗੋਬਿੰਦ ਸਿੰਘ ਆਪ ਨਹੀਂ, ਉਹਨਾਂ ਦਾ ਭੇਜਿਆ ਹੋਇਆ ਕੋਈ ਸਰਬਰਾਹ ਹੈ।

ਭਾਈ ਨੰਦ ਲਾਲ—ਇਵੇਂ ਸੁਣਦੇ ਹਾਂ।

ਹੁਸੈਨ ਅਲੀ—ਪਰ ਜਿੰਨ੍ਹਾਂ ਨੇ ਉਸ ਨੂੰ ਦੇਖਿਆ ਹੈ, ਉਹ ਦਸਦੇ ਹਨ ਕਿ ਇਸ ਦੀ ਸ਼ਕਲ ਸੂਰਤ ਗੁਰੂ ਗੋਬਿੰਦ ਸਿੰਘ ਵਾਲੀ ਹੀ ਹੈ।

ਭਾਈ ਨੰਦ ਲਾਲ—ਤੁਹਾਡੇ ਆਦਮੀਆਂ ਨੇ ਉਸ ਨੂੰ ਸਿਰਫ਼ ਜੰਗ ਵਿਚ ਹੀ ਦੇਖਿਆ ਹੋਵੇਗਾ ਤੇ ਲੜਨ ਵਾਲਿਆਂ ਨੂੰ ਆਪਣੇ ਮੁਖ਼ਾਲਿਫ਼ ਸਾਰੇ ਇਕੋ ਸ਼ਕਲ ਦੇ ਲਗਦੇ ਹੁੰਦੇ ਹਨ। ਸ਼ਾਇਦ ਉਹ ਸਹਿਮੇ ਹੋਏ ਵੀ ਇਹ ਗੱਲ ਕਹਿੰਦੇ ਹਨ।

ਹੁਸੈਨ ਅਲੀ—ਚਲੋ, ਗੁਰੂ ਗੋਬਿੰਦ ਸਿੰਘ ਆਪ ਹੋਵੇ ਜਾਂ ਉਹਨਾਂ ਦਾ ਕੋਈ ਸਰਬਰਾਹ, ਹੁਣ ਇਹ ਝਗੜਾ ਨਿਬੇੜਿਆ ਤਾਂ ਜਾਣਾ ਚਾਹੀਦਾ ਹੈ। ਅਸੀਂ ਆਪ ਨੂੰ ਇਸ ਨਿਬੇੜੇ ਬਾਰੇ ਸਲਾਹ ਕਰਨ ਲਈ ਹੀ ਯਾਦ ਕੀਤਾ ਹੈ।

ਭਾਈ ਨੰਦ ਲਾਲ—ਸਾਡੇ ਕੋਲ, ਸਯੱਦ ਸਾਹਿਬਾਨ, ਏਡੇ ਵੱਡੇ ਮਾਮਲੇ ਦੇ ਨਿਬੇੜੇ ਲਈ ਕਿਹੜੀ ਤਾਕਤ ਹੈ ? ਅਸੀਂ ਕੀ ਸੂਰਤ ਬਣਾ ਸਕਦੇ ਹਾਂ ਇਸ ਦੇ ਨਿਬੇੜੇ ਲਈ ?

ਅਬਦੁਲਾ—ਆਪ ਸਭ ਸੂਰਤ ਬਣਾ ਸਕਦੇ ਹੋ।

ਭਾਈ ਨੰਦ ਲਾਲ—ਅੱਛਾ, ਫ਼ਰਮਾਓ, ਅਸੀਂ ਕੀ ਕਰ ਸਕਦੇ ਹਾਂ ?

ਹੁਸੈਨ ਅਲੀ—ਮੁਨਸ਼ੀ ਸਾਹਿਬ, ਮਾਤਾ ਸੁੰਦਰੀ ਕੀ ਖ਼ਿਆਲ ਕਰਦੇ ਹਨ ? ਉਹ ਵੀ ਤੁਹਾਡੇ ਵਾਂਕਰ ਇਸ ਨੂੰ ਗੁਰੂ ਗੋਬਿੰਦ ਸਿੰਘ ਨਹੀਂ ਸਮਝਦੇ ?

ਭਾਈ ਨੰਦ ਲਾਲ—(ਕੰਨਾ ਨੂੰ ਹੱਥ ਲਾ ਕੇ) ਜਜ਼ਾਕ ਅੱਲਾ, ਮਾਤਾ ਜੀ ਅਜਿਹੇ ਕੁਫ਼ਰ ਨੂੰ

ਆਪਣੇ ਦਿਮਾਗ਼ ਵਿਚ ਕਿਵੇਂ ਲਿਆ ਸਕਦੇ ਹਨ ?

ਅਬਦੁਲਾ—ਤਾਂ ਫਿਰ ਤੁਸੀਂ ਉਨ੍ਹਾਂ ਪਾਸੋਂ ਸਿਰ-ਕਢ ਸਿੱਖਾਂ ਨੂੰ ਕਹਿ ਕੇ ਭਿਜਵਾ ਦਿਓ ਕਿ ਇਹ ਆਦਮੀ ਗੁਰੂ ਗੋਬਿੰਦ ਸਿੰਘ ਨਹੀਂ ਹੈ।

ਭਾਈ ਨੰਦ ਲਾਲ—ਇਤਨਾ ਕਰਨ ਨਾਲ ਝਗੜਾ ਨਿਬੜ ਜਾਏਗਾ ?

ਹੁਸੈਨ ਅਲੀ—ਅਸੀਂ ਝਗੜਾ ਨਿਬੇੜਨ ਲਈ ਹੋਰ ਵੀ ਬਹੁਤ ਕੁਝ ਕਰਨ ਨੂੰ ਤਿਆਰ ਹਾਂ। ਜਿਹੜੇ ਇਲਾਕੇ ਸਿੰਘਾਂ ਨੇ ਜਿੱਤੇ ਹੋਏ ਹਨ ਅਸੀਂ ਉਥੇ ਉਹਨਾਂ ਦੇ ਸਰਕਰਦਿਆਂ ਨੂੰ ਜਾਗੀਰਾਂ ਦੇ ਦਿਆਂਗੇ। ਉਹਨਾਂ ਦੇ ਸਿਪਾਹੀਆਂ ਵਿਚੋਂ ਜਿਹੜੇ ਨੌਕਰੀ ਕਰਨਾ ਚਾਹੁਣਗੇ, ਉਨ੍ਹਾਂ ਨੂੰ ਰਾਜਪੂਤਾਨੇ ਤੇ ਹਿਮਾਚਲ ਦੇ ਰਾਜਿਆਂ ਕੋਲ ਚਾਕਰ ਰਖਵਾ ਦਿਆਂਗੇ।

ਅਬਦੁਲਾ—ਹਾਂ, ਮੁਨਸ਼ੀ ਸਾਹਿਬ, ਇਹ ਗੱਲ ਸਿੰਘਾਂ ਲਈ ਵੀ ਬਹੁਤ ਫ਼ਾਇਦੇਮੰਦ ਹੋਵੇਗੀ। ਆਖਿਰ ਉਹ ਲੜਾਈ ਭੜਾਈ ਨਾਲ ਕੋਈ ਮੁਸਤਕਿਲ ਹਕੂਮਤ ਤਾਂ ਕਾਇਮ ਨਹੀਂ ਕਰ ਸਕਦ। ਸਾਡੀਆਂ ਫ਼ੌਜਾਂ ਨੇ ਉਹਨਾਂ ਨੂੰ ਦੋ ਵਾਰੀ ਆਪਣੇ ਕਬਜ਼ੇ ਵਿਚ ਕੀਤੇ ਹੋਏ ਇਲਾਕਿਆਂ ਵਿਚੋਂ ਬਾਹਰ ਕਢਿਆ ਹੈ। ਸਰਹਿੰਦ ਨੂੰ ਇਕ ਵਾਰੀ ਉਥੋਂ ਨਿਕਲ ਕੇ ਉਹ ਫਿਰ ਨਹੀਂ ਲੈ ਸਕੇ।

ਹੁਸੈਨ ਅਲੀ—ਉਹ ਮੂਰਖਾਂ ਵਾਕਰ ਲੜਦੇ ਹਨ, ਬਹੁਤ ਨੁਕਸਾਨ ਉਠਾਂਦੇ ਹਨ ਔਰ ਜਦੋਂ ਕਦੇ ਬਹੁਤ ਵਹੀਰ ਇਕੱਠੀ ਕਰਕੇ ਉਹ ਕੋਈ ਇਲਾਕਾ ਲੈ ਲੈਂਦੇ ਹਨ ਤਾਂ ਉਸ ਦਾ ਇੰਤਜ਼ਾਮ ਨਹੀਂ ਕਰ ਸਕਦੇ। ਮੁੜ ਮੁੜ ਸੈਂਕੜੇ, ਹਜ਼ਾਰਾਂ ਨੂੰ ਮਰਵਾਈ ਜਾਂਦੇ ਹਨ ਤੇ ਫ਼ਾਇਦਾ ਉਠਾਂਦੇ ਹਨ ਲੁਟੇਰੇ, ਡਾਕੂ, ਧਾੜਵੀ।

ਅਬਦੁਲਾ—ਇਹ ਸ਼ਾਹੀ ਖ਼ਾਨਦਾਨ ਤੇ ਗੁਰੂ ਘਰ ਵਿਚ ਪੁਸ਼ਤਾਂ ਤੋਂ ਚਲੀ ਆਉਂਦੀ ਰਵਾਦਾਰੀ, ਮੈਂ ਕਹਾਂਗਾ ਦੋਸਤੀ, ਉਤੇ ਬਹੁਤ ਬੋਝ ਪੈ ਰਿਹਾ ਹੈ। ਕਈ ਲੋਕ ਕਹਿੰਦੇ ਹਨ ਕਿ ਤੁਸੀਂ ਮਾਤਾ ਸੁੰਦਰੀ ਨੂੰ ਹੀ ਗ੍ਰਿਫ਼ਤਾਰ ਕਿਉਂ ਨਹੀਂ ਕਰ ਲੈਂਦੇ।

ਹੁਸੈਨ ਅਲੀ—ਅਸੀਂ ਔਰਤ ਜ਼ਾਤ ਦੀ ਇਜ਼ਤ ਕਰਦੇ ਹਾਂ, ਫਿਰ ਮਾਤਾ ਜੀ ਤਾਂ ਗੁਰੂ ਗੋਬਿੰਦ ਸਿੰਘ ਦੀ, ਜਿਨ੍ਹਾਂ ਦੀ ਹਜ਼ਰਤ ਬਹਾਦਰ ਸ਼ਾਹ ਨਾਲ ਇਤਨੀ ਦੋਸਤੀ ਸੀ ਪਤਨੀ ਹਨ।

ਅਬਦੁਲਾ—ਪਰ ਜੇ ਇਹ ਫ਼ਕੀਰ ਹੀ ਗੁਰੂ ਗੋਬਿੰਦ ਸਿੰਘ ਹੋਵੇ ਤਾਂ ?

ਭਾਈ ਨੰਦ ਲਾਲ—ਤੌਬਾ, ਤੌਬਾ, ਹਰਗਿਜ਼ ਨਹੀਂ। ਇਹ ਮੇਰੇ ਸੱਚੇ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਨਹੀਂ ਹੋ ਸਕਦੇ।

ਅਬਦੁਲਾ—ਇਸ ਗੱਲ ਦਾ ਸਬੂਤ ਮਾਤਾ ਸੁੰਦਰੀ ਤੋਂ ਮਿਲਣਾ ਚਾਹੀਦਾ ਹੈ।

ਭਾਈ ਨੰਦ ਲਾਲ—ਉਹ ਸਬੂਤ ਕੀ ਹੋ ਸਕਦਾ ਹੈ ? ਤੁਸੀਂ ਕੀ ਸਬੂਤ ਚਾਹੁੰਦੇ ਹੋ ?

ਹੁਸੈਨ ਅਲੀ—ਉਹ ਸਬੂਤ ਇਹ ਹੋ ਸਕਦਾ ਹੈ, ਮੁਨਸ਼ੀ ਸਾਹਿਬ, ਕਿ ਮਾਤਾ ਜੀ ਸਾਡੀ ਸਿੰਘਾਂ ਨਾਲ ਸੁਲਹ ਕਰਾ ਦੇਣ। ਗੁਰੂ ਗੋਬਿੰਦ ਸਿੰਘ ਦੀ ਮਹਿਲਾ ਦੀ ਹੈਸੀਅਤ ਵਿਚ ਉਸ ਨੂੰ ਮੁਗਲ ਸ਼ਹਿਨਸ਼ਾਹ ਨਾਲ ਸੁਲ੍ਹਾ ਕਰ ਲੈਣ ਦਾ ਹੁਕਮ ਕਰ ਭੇਜਣ।

ਭਾਈ ਨੰਦ ਲਾਲ—ਸਯੱਦ ਸਾਹਿਬਾਨ, ਤੁਸਾਂ ਇਹ ਬਹੁਤ ਰਾਸ ਆਉਣ ਵਾਲੀ ਤਜਵੀਜ਼ ਦੱਸੀ ਹੈ। ਮੈਂ ਮਾਤਾ ਜੀ ਤੋਂ ਅਜਿਹਾ ਹੁਕਮ ਭਿਜਵਾਣ ਦੀ ਕੋਸ਼ਿਸ਼ ਕਰਾਂਗਾ।

ਪਰਦਾ

## ਅੰਕ 10

# ਗੁਰਦਾਸ ਨੰਗਲ ਦੀ ਗੜ੍ਹੀ
# ਸੰਨ 1716 (ਸਵੇਰ ਦਾ ਵੇਲਾ)

(ਗੜ੍ਹੀ ਵਿਚ ਜਿਥੇ ਬੰਦਾ ਬਹਾਦਰ ਦੋ ਕੁ ਹਜ਼ਾਰ ਸਿੰਘਾਂ ਨਾਲ ਨਵਾਬ ਅਬਦੁ ਸਮਦ ਖਾਨ, ਸੂਬੇਦਾਰ ਲਾਹੌਰ ਤੇ ਉਸ ਦੇ ਹੋਰ ਸਹਾਇਕਾਂ ਦੀਆਂ ਫੌਜਾਂ ਦੇ ਘੇਰੇ ਵਿਚ ਆਏ ਹੋਏ ਹਨ। ਬੰਦਾ ਬਹਾਦਰ ਤੇ ਬਿਨੋਦ ਸਿੰਘ ਝਗੜ ਰਹੇ ਹਨ।)

ਬਿਨੋਦ ਸਿੰਘ—ਅਸੀਂ ਆਪ ਜੀ ਅੱਗੇ ਬੇਨਤੀਆਂ ਕਰ ਕਰ ਹਾਰ ਗਏ, ਪਰ ਆਪ ਨੇ ਸਾਡੀ ਇਕ ਨਾ ਮੰਨੀ।

ਬੰਦਾ ਬਹਾਦਰ—(ਕ੍ਰੋਧ ਵਿਚ)—ਕੀ ਬੇਨਤੀਆਂ ਕਰਦੇ ਸੋ ਤੁਸੀਂ ? ਤੁਸੀਂ ਤਾਂ ਹੁਕਮਨਾਮਾ ਚੜ੍ਹਾ ਲਿਆਏ ਸੋ, ਦਿੱਲੀ ਵਿਚ ਮੁਗ਼ਲਾਂ ਦੀ ਕੈਦਣ ਤੋਂ। ਕੀ ਮੈਂ ਉਸ ਹੁਕਮਨਾਮੇ ਨੂੰ ਤੇ ਤੁਹਾਡੀਆਂ ਬੇਨਤੀਆਂ ਨੂੰ ਮੰਨ ਕੇ ਆਪਣੇ ਆਪ ਨੂੰ ਮੁਗ਼ਲਾਂ ਦੇ ਹਵਾਲੇ ਕਰ ਦਿੰਦਾ ?

ਬਿਨੋਦ ਸਿੰਘ—ਆਪ ਨੂੰ ਮੁਗ਼ਲਾਂ ਦੇ ਹਵਾਲੇ ਕੌਣ ਕਰਦਾ ਸੀ ?

ਬੰਦਾ ਬਹਾਦਰ—ਜੇ ਤੁਸੀਂ ਮੇਰੇ ਸਾਰੇ ਸਿੰਘ ਸਾਥੀ, ਬਾਜ ਸਿੰਘ, ਫ਼ਤਹ ਸਿੰਘ, ਆਲੀ ਸਿੰਘ ਤੇ ਤੁਸੀਂ ਜਾਗੀਰਾਂ ਲੈ ਲੈਂਦੇ ਤਾਂ ਉਹ ਖ਼ਾਲਸੇ ਦਾ ਰਾਜ ਹੋਣਾ ਸੀ ? ਤੇ ਮੈਂ ਫਿਰ ਕਿਸੇ ਕੁਟੀਆ ਵਿਚ ਜਾ ਬੈਠਦਾ, ਜਿਹੋ ਜਿਹੀ ਕੁਟੀਆ ਵਿਚੋਂ ਤੁਸੀਂ ਕਹਿੰਦੇ ਹੋ, ਮੈਂ ਨਿਕਲ ਕੇ ਆਇਆ ਹਾਂ ?

ਬਿਨੋਦ ਸਿੰਘ—ਆਪ ਅੰਮ੍ਰਿਤਸਰ ਅਕਾਲ ਤਖ਼ਤ ਵਿਚ ਬੈਠੇ ਸਾਡੇ ਉਤੇ ਹੁਕਮ ਕਰਦੇ। ਉਹ ਵੀ ਖ਼ਾਲਸੇ ਦਾ ਰਾਜ ਹੀ ਹੋਣਾ ਸੀ।

ਬੰਦਾ ਬਹਾਦਰ—ਤੁਸੀਂ ਜਾਗੀਰਾਂ ਲੈਂਦੇ ਮੁਗ਼ਲ ਹਕੂਮਤ ਤੋਂ ਤੇ ਹੁਕਮ ਮੰਨਦੇ ਮੇਰਾ ! ਤੁਹਾਨੂੰ ਮੁਗ਼ਲ ਆਪਣੀਆਂ ਜਾਗੀਰਾਂ ਵਿਚ ਆਪਣੇ ਥਾਣੇਦਾਰ, ਸ਼ਿਕਦਾਰ ਤੇ ਤਹਿਸੀਲਦਾਰ ਮੁਕਰਰ ਕਰ ਲੈਣ ਦਿੰਦੇ, ਜਿਹੜੇ ਤੁਹਾਡੇ ਲਈ ਪਰਜਾ ਤੋਂ ਮਾਮਲਾ ਉਗਰਾਹੁੰਦੇ ?

ਬਿਨੋਦ ਸਿੰਘ—ਇੰਨੇ ਝੰਝਟ ਦੀ ਲੋੜ ਹੀ ਨਹੀਂ ਸੀ ।

ਬੰਦਾ ਬਹਾਦਰ—ਮਤਲਬ, ਤੁਸੀਂ ਮਹੰਤ ਬਣ ਕੇ ਆਪਣੇ ਡੇਰਿਆਂ ਵਿਚ ਬੈਠਦੇ ਤੇ ਜਾਗੀਰਾਂ ਲੈਂਦੇ, ਮੈਂ ਅੰਮ੍ਰਿਤਸਰ ਵਿਚ ਬੈਠ ਕੇ, ਹਰਿਮੰਦਰ ਜੋ ਚੜ੍ਹਾਵੇ ਚੜ੍ਹਦੇ, ਉਨ੍ਹਾਂ ਉਤੇ ਗੁਲਛਰੇ ਉੜਾਂਦਾ ।

(ਬਿਨੋਦ ਸਿੰਘ ਪਾਸ ਇਸ ਤਨਜ਼ ਦਾ ਕੋਈ ਉੱਤਰ ਨਹੀਂ ਤੇ ਉਹ ਸਿਰ ਨੀਵਾਂ ਸੁਟ ਕੇ ਸੋਚਣ ਲੱਗ ਜਾਂਦਾ ਹੈ ।)

ਬਿਨੋਦ ਸਿੰਘ (ਥੋੜਾ ਚਿਰ ਪਿਛੋਂ)—ਇਸੇ ਤਰ੍ਹਾਂ ਕਹਿ ਲਵੋ ।

ਬੰਦਾ ਬਹਾਦਰ—ਭਾਵ, ਅਸੀਂ ਫਿਰ ਸਾਧੂ ਬਣ ਜਾਂਦੇ, ਸਿਪਾਹੀ ਨਾ ਰਹਿੰਦੇ । ਜੇ ਸਾਧੂ ਬਣਨਾ ਹੁੰਦਾ ਤਾਂ ਖ਼ਾਲਸਾ ਆਨੰਦਪੁਰ ਕਿਉਂ ਛਡਦਾ ? ਬਿਨੋਦ ਸਿੰਘ ਜੀ, ਹੁਣ ਸਾਧੂ ਬਣਿਆ ਨਹੀਂ ਸਰਨਾ । ਮੈਨੂੰ ਤਾਂ ਮੁਗ਼ਲਾਂ ਨੇ ਸਾਧੂ ਵੀ ਨਹੀਂ ਸੀ ਬਣਨ ਦੇਣਾ । ਤੁਸੀਂ ਭਾਵੇਂ ਮਹੰਤ ਬਣੇ ਆਪਣੇ ਡੇਰਿਆਂ ਵਿਚ ਸੰਗਤਾਂ ਨੂੰ ਦਰਸ਼ਨ ਦੇ ਕੇ ਨਿਹਾਲ ਕਰਦੇ ਰਹਿੰਦੇ ।

ਬਿਨੋਦ ਸਿੰਘ (ਜਿਸ ਨੂੰ ਇਹ ਗੱਲ ਚੁਭ ਗਈ ਹੈ)—ਅਸੀਂ ਵੀ ਤਾਂ ਫਿਰ ਮਹੰਤ ਨਹੀਂ ਬਣੇ, ਜੇ ਆਪ ਨੇ ਸਾਧੂ ਬਣਨਾ ਪਸੰਦ ਨਹੀਂ ਕੀਤਾ ।

ਬੰਦਾ ਬਹਾਦਰ—ਤੁਹਾਡਾ ਪੁਤਰ ਕੀ ਕਰਦਾ ਹੈ ? ਉਹ ਅੰਮ੍ਰਿਤਸਰ ਮਹੰਤ ਨਹੀਂ ਬਣਿਆ ਬੈਠਾ ?

ਬਿਨੋਦ ਸਿੰਘ (ਖਿਝ ਕੇ)—ਆਪ ਮੈਨੂੰ ਮੇਰੇ ਪੁਤਰ ਦਾ ਮਿਹਣਾ ਨਾ ਦਿਓ । ਮੈਂ ਤਾਂ ਤੁਹਾਡੇ ਨਾਲ ਮਰਦਾ ਮਾਰਦਾ ਹੀ ਇਥੇ ਤੁਹਾਡੇ ਨਾਲ ਆ ਫਸਿਆ ਹਾਂ । ਤੇ ਹੁਣ ਮੈਂ ਤੁਹਾਨੂੰ ਉਹ ਕੁਝ ਕਰਨ ਦੀ ਸਲਾਹ ਹੀ ਦਿੰਦਾ ਹਾਂ ਜੋ ਅਸੀਂ ਪਹਿਲੋਂ ਦੋ ਵਾਰੀ ਕੀਤਾ । ਇਥੇ ਗੜ੍ਹੀ ਵਿਚ ਨਾ ਬੈਠੇ ਰਹੀਏ, ਮਰਦੇ ਮਾਰਦੇ ਮੁਗ਼ਲਾਂ ਦੀ ਫ਼ੌਜ ਨੂੰ ਕਟਦੇ ਚੀਰਦੇ ਫਿਰ ਪਠਾਨਕੋਟ, ਜੰਮੂ ਵਲ ਨਿਕਲ ਜਾਈਏ ।

ਬੰਦਾ ਬਹਾਦਰ—ਬਿਨੋਦ ਸਿੰਘ ਜੀ, ਹੁਣ ਸਿੰਘ ਥੱਕੇ ਹੋਏ ਹਨ, ਅਸੀਂ ਮਰਦੇ ਮਾਰਦੇ ਹੀ ਲਾਹੌਰ ਦੇ ਨੇੜਿਓ ਮੁੜੇ ਹਾਂ । ਜੇ ਤੁਹਾਡਾ ਪੁਤਰ ਤੇ ਉਸ ਦੇ ਨਾਲ ਦੇ ਸਿੰਘ

ਅੰਮ੍ਰਿਤਸਰ ਨਾ ਬੈਠੇ ਰਹਿੰਦੇ ਤਾਂ ਭਾਵੇਂ ਅਸੀਂ ਲਾਹੌਰ ਨੂੰ ਸਰ ਹੀ ਕਰ ਲੈਂਦੇ। ਮੈਨੂੰ ਤਾਂ ਸੂਹਾਂ ਮਿਲੀਆਂ ਹਨ ਕਿ ਕੁਝ ਥਾਈਂ ਕਾਹਨ ਸਿੰਘ ਦੇ ਸਿਪਾਹੀ ਮੁਗਲਾਂ ਦੀਆਂ ਫ਼ੌਜਾਂ ਦੀ ਹਮਾਇਤ ਕਰ ਰਹੇ ਸਨ।

ਬਿਨੋਦ ਸਿੰਘ (ਭਖ ਕੇ)—ਇਹ ਤਾਂ ਗੁਰੂ ਘਰ ਦੇ ਦੋਖੀਆਂ ਨੇ ਸਾਡੇ ਤੇ ਨਿਹੱਕ ਤੁਹਮਤਾਂ ਲਾਈਆਂ ਹਨ।

ਬੰਦਾ ਬਹਾਦਰ—ਮੈਨੂੰ ਤਾਂ ਇਹ ਵੀ ਦੱਸਿਆ ਗਿਆ ਹੈ ਕਿ ਤੁਸੀਂ ਵੀ ਮੁਗ਼ਲਾਂ ਨਾਲ ਸਾਜ਼ਬਾਜ਼ ਕਰ ਰਹੇ ਹੋ।

ਬਿਨੋਦ ਸਿੰਘ (ਹੋਰ ਭਖ ਕੇ)—ਕੀ ਆਪ ਇਨ੍ਹਾਂ ਗੱਲਾਂ ਉਤੇ ਵਿਸ਼ਵਾਸ ਕਰਦੇ ਹੋ ? ਬਿਨੋਦ ਸਿੰਘ ਤੇ ਮੁਗ਼ਲਾਂ ਨਾਲ ਸਾਜਬਾਜ ? ਆਪ ਦੇ ਦੁਸ਼ਮਣ ਆਪ ਤੋਂ ਕੀ ਗੱਲਾਂ ਅਖਵਾ ਰਹੇ ਹਨ ?

ਬੰਦਾ ਬਹਾਦਰ—ਜੇਬ ਵਿਚੋਂ ਇਕ ਚਿਠੀ ਕੱਢ ਕੇ ਬਾਵਾ ਬਿਨੋਦ ਸਿੰਘ ਨੂੰ ਦਿੰਦਾ ਹੈ।

ਬਿਨੋਦ ਸਿੰਘ (ਚਿਠੀ ਪੜ੍ਹ ਕੇ)—ਇਸ ਦੇ ਵਿਚ ਦਗੇਬਾਜ਼ੀ ਦੀ ਗੱਲ ਕਿਹੜੀ ਹੈ ? ਮੁਗਲ ਮੈਨੂੰ ਕਹਿੰਦੇ ਹਨ ਕਿ ਮੈਂ ਆਪਣੇ ਸਿੰਘ ਲੈ ਕੇ ਇਸ ਘੇਰੇ ਵਿਚੋਂ ਨਿਕਲ ਜਾਵਾਂ, ਉਹ ਮੈਨੂੰ ਨਿਕਲ ਜਾਣ ਦੇਣਗੇ। ਤੇ ਮੈਂ ਉਹਨਾਂ ਨੂੰ ਆਖਦਾ ਹਾਂ ਕਿ ਉਹ ਪਹਿਲਾਂ ਆਪ ਨੂੰ ਨਿਕਲ ਜਾਣ ਦੇਣ।

ਬੰਦਾ ਬਹਾਦਰ—ਤਾਂ ਫਿਰ ਆਪ ਇਥੇ ਘੇਰੇ ਵਿਚ ਬੈਠ ਕੇ ਕੀ ਕਰੋਗੇ ?

ਬਿਨੋਦ ਸਿੰਘ—ਮੈਂ ਉਤਨਾ ਚਿਰ ਇਥੇ ਲੜਦਾ ਰਹਾਂਗਾ, ਜਿਤਨਾ ਚਿਰ ਆਪ ਆਪਣੇ ਨਾਲ ਦੇ ਹਜ਼ਾਰ ਸਿੰਘਾਂ ਨਾਲ ਜੰਮੂ ਨਹੀਂ ਪਹੁੰਚ ਜਾਂਦੇ।

ਬਦਾ ਬਹਾਦਰ—ਤੇ ਫਿਰ ਉਹ ਆਪ ਨੂੰ ਵੀ ਨਿਕਲ ਜਾਣ ਦੇਣਗੇ ? ਉਹ ਇਸ ਗੜ੍ਹੀ ਦਾ ਘੇਰਾ ਚੁਕਣ ਨੂੰ ਤਿਆਰ ਨਹੀਂ ਹਨ। ਆਨੰਦਪੁਰ ਵਾਲੀ ਖੇਡ ਖੇਡਦੇ ਹਨ, ਸਾਨੂੰ ਥੋੜੇ ਥੋੜੇ ਹੋ ਕੇ ਇਥੋਂ ਨਿਕਲਣ ਨੂੰ ਆਖਦੇ ਹਨ, ਤਾਂ ਜੋ ਫਿਰ ਸਾਨੂੰ ਥੋੜਿਆਂ ਥੋੜਿਆਂ ਨੂੰ ਮਾਰ ਲੈਣ।

ਬਿਨੋਦ ਸਿੰਘ—ਆਪ ਦੇ ਮਨ ਵਿਚੋਂ ਆਨੰਦ ਪੁਰ ਸਾਹਿਬ ਵਾਲੀ ਗੱਲ ਨਹੀਂ ਨਿਕਲਦੀ।

ਬੰਦਾ ਬਹਾਦਰ—ਬਿਨੋਦ ਸਿੰਘ ਜੀ, ਜੇ ਮੈਂ ਬਾਹਰ ਨਿਕਲਿਆ ਤਾਂ ਮੁਗ਼ਲਾਂ ਨੇ ਸ਼ਿਕਰੇ ਬਣ ਕੇ ਮੇਰੇ ਉਤੇ ਝਪਟ ਪੈਣਾ ਹੈ। ਇਨ੍ਹਾਂ ਨੇ ਮੇਰੇ ਨਾਲ ਹਜ਼ਾਰ ਸਿੰਘ ਨੂੰ ਨਿਕਲਣ ਨਹੀਂ ਦੇਣਾ।

ਬਿਨੋਦ ਸਿੰਘ—ਤਾਂ ਅਸੀਂ ਪਹਿਲਾਂ ਹਜਾਰ ਸਿੰਘਾਂ ਨੂੰ ਬਾਹਰ ਕੱਢਾਂਗੇ, ਆਪ ਉਹਨਾਂ ਤੋਂ ਪਿਛੋਂ ਹੀ ਨਿਕਲਣਾ।

ਬੰਦਾ ਬਹਾਦਰ—ਉਹ ਹਜ਼ਾਰ ਸਿੰਘ ਵੀ ਭੰਗ ਦੇ ਭਾੜੇ ਮਾਰੇ ਜਾਣਗੇ।

ਬਿਨੋਦ ਸਿੰਘ—ਚੰਗਾ ਫਿਰ, ਮੈਂ ਪਹਿਲੋਂ ਪੰਜ ਸੌ ਸਿੰਘਾਂ ਨੂੰ ਨਾਲ ਲੈ ਕੇ ਨਿੰਕਲਦਾ ਹਾਂ। ਜੇ ਮੁਗ਼ਲ ਸਾਡਾ ਰਾਹ ਰੋਕਣਗੇ ਤਾਂ ਅਸੀਂ ਮਰਦੇ ਮਾਰਦੇ ਉਹਨਾਂ ਦੀਆਂ ਸਫਾਂ ਕੱਟ ਕੇ ਨਿਕਲ ਜਾਵਾਂਗੇ।

ਬੰਦਾ ਬਹਾਦਰ—ਅੱਛਾ, ਬਿਨੋਦ ਸਿੰਘ ਜੀ, ਆਪ ਆਪਣੇ ਪੰਜ ਸੌ ਸਿੰਘਾਂ ਨੂੰ ਨਾਲ ਲੈ ਕੇ ਨਿਕਲ ਜਾਓ। ਅਸੀਂ ਪਿਛੋਂ ਦੇਖ ਲਵਾਂਗੇ, ਸਾਡੇ ਨਾਲ ਕੀ ਬਣਦੀ ਹੈ।

ਬਿਨੋਦ ਸਿੰਘ—ਪਰ ਹੁਣ ਕਰੀਏ ਕੀ? ਨਾ ਤੁਸੀਂ ਆਪ ਨਿਕਲਦੇ ਹੋ ਤੇ ਨਾ ਸਾਨੂੰ ਨਿਕਲਣ ਦਿੰਦੇ ਹੋ।

ਬੰਦਾ ਬਹਾਦਰ—ਕਰੀਏ ਕੀ, ਤੁਸੀਂ ਕਾਹਨ ਸਿੰਘ ਨੂੰ ਸੁਨੇਹਾ ਭੇਜੋ ਕਿ ਉਹ ਦੋ ਚਾਰ ਹਜ਼ਾਰ ਸਿੰਘ ਇਕੱਠੇ ਕਰਕੇ ਇਧਰ ਮੁਗ਼ਲਾਂ ਦੇ ਪਿਛਿਓਂ ਦੀ ਆ ਜਾਵੇ। ਅੰਦਰੋਂ ਅਸੀਂ ਮਰਦੇ ਮਾਰਦੇ ਨਿਕਲਾਂਗੇ ਤੇ ਬਾਹਰੋਂ ਉਹ ਮੁਗ਼ਲਾਂ ਦੀ ਫੌਜ ਨੂੰ ਅਲਝਾਵੇ।

ਬਿਨੋਦ ਸਿੰਘ—ਮੈਨੂੰ ਵਿਸ਼ਵਾਸ ਨਹੀਂ ਕਿ ਕਾਹਨ ਸਿੰਘ ਇਤਨੇ ਜੋਗਾ ਹੈ।

ਬਾਜ ਸਿੰਘ—ਉਹ ਕਿਤਨੇ ਜੋਗਾ ਹੈ? ਜਾਗੀਰ ਲੈ ਕੇ ਅੰਮ੍ਰਿਤਸਰ ਬੈਠਣ ਜੋਗਾ?

ਫ਼ਤਹ ਸਿੰਘ—ਜੇ ਅਸੀਂ ਇਥੋਂ ਬਾਹਰ ਨਾ ਨਿਕਲ ਸਕੇ ਤਾਂ, ਬਿਨੋਦ ਸਿੰਘ ਜੀ, ਉਸ ਨੂੰ ਤੇ ਉਸਦੇ ਸਾਥੀਆਂ ਨੂੰ ਵੀ ਕਿਸੇ ਨੇ ਜਗੀਰਾਂ ਤੇ ਬੈਠਣ ਨਹੀਂ ਦੇਣਾ।

ਬਿਨੋਦ ਸਿੰਘ—ਜੇ ਉਹ ਮੁਗ਼ਲਾਂ ਨਾਲ ਰਲ ਗਿਆ ਹੈ, ਜਿਵੇਂ ਤੁਸੀਂ ਕਹਿੰਦੇ ਹੋ, ਤਾਂ ਮੈਂ ਕੀ ਕਰ ਸਕਦਾ ਹਾਂ?

ਫ਼ਤਹ ਸਿੰਘ—ਤੁਸੀਂ ਵੀ ਮੁਗ਼ਲਾਂ ਨਾਲ ਰਲ ਜਾਓ ਤਾਂ ਜੋ ਸਾਨੂੰ ਬਾਹਰੋਂ ਕਿਸੇ ਕੁਮਕ ਦੇ ਆਉਣ ਦੀ ਆਸ ਨਾ ਰਹੇ।

ਬੰਦਾ ਬਹਾਦਰ—ਫ਼ਤਹ ਸਿੰਘ ਜੀ, ਇਉਂ ਨਾ ਕਹੋ। ਬਿਨੋਦ ਸਿੰਘ ਸਾਡਾ ਸਾਥੀ ਹੈ, ਕਾਹਨ ਸਿੰਘ ਵੀ ਸਾਡਾ ਸਾਥੀ ਹੀ ਹੈ। ਅਸੀਂ ਬਿਨੋਦ ਸਿੰਘ ਦੀ ਤਜਵੀਜ਼ ਨੂੰ ਮੰਨ ਲੈਂਦੇ ਹਾਂ। ਜੇ ਇਹਨਾਂ ਨੂੰ ਮੁਗ਼ਲ ਜਾਣ ਦਿੰਦੇ ਹਨ, ਇਹ ਪੰਜ ਸੌ ਸਿੰਘਾਂ ਨੂੰ ਨਾਲ ਲੈ ਕੇ ਬਾਹਰ ਨਿਕਲ ਜਾਣ ਤੇ ਫਿਰ ਅੰਮ੍ਰਿਤਸਰ ਤੋਂ ਕੁਮਕ ਲੈ ਕੇ ਇਧਰ ਨੂੰ ਮੁੜ ਆਣ, ਤਦੋਂ ਤਕ ਅਸੀਂ ਜਿਵੇਂ ਕਿਵੇਂ ਲੜਦੇ ਮਰਦੇ ਰਹਾਂਗੇ।

ਬਾਜ ਸਿੰਘ—ਜਿਵੇਂ ਆਪ ਦਾ ਹੁਕਮ ਹੋਵੇ।

ਫ਼ਤਹ ਸਿੰਘ—ਬਾਵਾ ਜੀ ਤਾਂ ਇਹੀ ਚਾਹੁੰਦੇ ਹਨ, ਇਨ੍ਹਾਂ ਨੂੰ ਨਿਕਲ ਜਾਣ ਦਿਓ।

ਬਿਨੋਦ ਸਿੰਘ—ਇਸ ਤਰ੍ਹਾਂ ਦੂਰ ਹੋਣ ਵਾਲੀ ਗੱਲ ਨਾ ਕਰੋ, ਭਾਈ ਸਾਹਿਬ। ਮੈਂ ਬਾਹਰ ਜਾਣ ਦਾ ਯਤਨ ਕਰਦਾ ਹਾਂ, ਜੇ ਸਫਲ ਹੋ ਜਾਵਾਂ, ਤਾਂ ਫਿਰ ਜੇ ਮੈਨੂੰ ਗੁਰੂ ਸਮਰਥਾ ਬਖਸ਼ੂ ਮੈਂ ਪਿਛੋਂ ਮੁਗ਼ਲ ਫੌਜ ਉਤੇ ਝਪਟਾਂਗਾ।

ਬੰਦਾ ਬਹਾਦਰ—ਅੱਛਾ, ਵਾਹਿਗੁਰੂ ਤੁਹਾਨੂੰ ਸਮਰਥਾ ਬਖਸ਼ੇ। ਬਾਜ ਸਿੰਘ ਜੀ, ਇਨ੍ਹਾਂ ਨਾਲ ਜਿਹੜੇ ਪੰਜ ਸੌ ਸਿੰਘਾਂ ਨੇ ਬਾਹਰ ਜਾਣਾ ਹੈ, ਉਹਨਾਂ ਨੂੰ ਸਫ਼ਬੰਦ ਕਰ ਲਓ।

(ਬਾਜ ਸਿੰਘ ਤੇ ਬਿਨੋਦ ਸਿੰਘ ਉਠ ਕੇ ਸਿੰਘਾਂ ਨੂੰ ਇਹ ਆਦੇਸ਼ ਦਿੰਦੇ ਹਨ। ਬਿਨੋਦ ਸਿੰਘ ਦੇ ਜੱਥੇ ਇਸ ਤਰ੍ਹਾਂ ਸਫ਼ ਬਣਾ ਕੇ ਖੜੇ ਹੋ ਜਾਂਦੇ ਹਨ। ਮੰਚ ਉਤੇ ਕੇਵਲ ਬਾਜ਼ ਸਿੰਘ ਤੇ ਬਿਨੋਦ ਸਿੰਘ ਇਹ ਆਦੇਸ਼ ਦਿੰਦੇ ਹੀ ਦਿਖਾਏ ਜਾਣਗੇ।

ਬਿਨੋਦ ਸਿੰਘ ਮੁੜ ਕੇ ਆ ਕੇ ਬੰਦਾ ਬਹਾਦਰ ਦੇ ਗੋਡੀਂ ਹੱਥ ਲਾਂਦਾ ਹੈ ਤੇ 'ਵਾਹਿਗੁਰੂ ਜੀ ਕੀ ਫਤਹਿ' ਬੁਲਾ ਕੇ ਨਿਕਲ ਜਾਂਦਾ ਹੈ। ਪਿਛੋਂ ਇਹ ਤਿੰਨ ਵੀ ਉਸ ਨੂੰ 'ਵਾਹਿਗੁਰੂ ਜੀ ਕੀ ਫਤਹਿ' ਬੁਲਾਂਦੇ ਹਨ।)

ਪਰਦਾ

ਅੰਕ 11

# ਦਿੱਲੀ ਲਾਲ ਕਿਲਾ, ਮਾਰਚ 1716
# ਸਮਾਂ ਦਿਨ ਦਾ ਪਹਿਲਾ ਪਹਿਰ

(ਫ਼ਰੁਖ਼ਸੀਅਰ ਦਾ ਦੀਵਾਨਿ ਖ਼ਾਸ। ਵਜ਼ੀਰ ਹੁਸੈਨ ਅਲੀ, ਦੀਵਾਨ ਰਤਨ ਚੰਦ ਤੇ ਹੋਰ ਅਮੀਰ ਵਜ਼ੀਰ। ਦੀਵਾਨ ਰਤਨ ਚੰਦ ਦੇ ਨਾਲ ਇਕ ਹਿੰਦੂ ਇਸਤ੍ਰੀ, ਉਮਰ ਪੰਜਾਹ ਕੁ ਸਾਲ ਤੇ ਇਕ ਹੋਰ ਇਸਤ੍ਰੀ, ਉਮਰ ਪੰਦਰਾਂ ਕੁ ਸਾਲ, ਆਈਆਂ ਹਨ। ਦੀਵਾਨ ਰਤਨ ਚੰਦ ਉਹਨਾਂ ਇਸਤ੍ਰੀਆਂ ਨੂੰ ਸ਼ਹਿਨਸ਼ਾਹ ਦੀ ਮਸਨਦ ਦੇ ਸਾਹਮਣੇ ਹੱਥ ਜੋੜ ਕੇ ਖੜੀਆਂ ਹੋ ਜਾਣ ਲਈ ਆਖਦਾ ਹੈ। ਉਹ ਇਵੇਂ ਕਰਦੀਆਂ ਹਨ, ਉਨ੍ਹਾਂ ਦੀਆਂ ਅੱਖਾਂ ਵਿਚੋਂ ਹੰਝੂ ਤ੍ਰਿਪ ਤ੍ਰਿਪ ਡਿਗਦੇ ਹਨ ਤੇ ਹਾਹੁਕੇ ਵੀ ਨਿਕਲ ਜਾਂਦੇ ਹਨ।)

ਸ਼ਹਿਨਸ਼ਾਹ ਫ਼ਰੁਖ਼ਸੀਅਰ—(ਹੁਸੈਨ ਅਲੀ ਵਲ ਝੁਕ ਕੇ) ਸੱਯਦ ਸਾਹਿਬ, ਇਹ ਔਰਤਾਂ ਕੌਣ ਹਨ? ਇਹ ਕੀ ਫ਼ਰਿਆਦ ਲੈ ਕੇ ਆਈਆਂ ਹਨ?

(ਦੀਵਾਨ ਰਤਨ ਚੰਦ ਹੁਸੈਨ ਅਲੀ ਦੇ ਇਸ਼ਾਰੇ ਉਤੇ ਔਰਤਾਂ ਦੇ ਕੋਲ ਜਾ ਕੇ ਹੱਥ ਜੋੜ ਕੇ ਖੜਾ ਹੋ ਜਾਂਦਾ ਹੈ।)

ਦੀਵਾਨ ਰਤਨ ਚੰਦ—ਸ਼ਹਿਨਸ਼ਾਹਿ ਹਿੰਦ, ਬੁਲੰਦ ਇਕਬਾਲ, ਸਾਹਿਬਿ ਜਾਹ, ਇਹ ਔਰਤ ਲਾਹੌਰ ਸੂਬੇ ਵਿਚੋਂ ਆਈ ਹੈ। ਇਸ ਦਾ ਅਠਾਰਾਂ ਸਾਲ ਦਾ ਨਵਾਂ ਵਿਆਹਿਆ ਪੁਤਰ, ਜਿਸ ਦਾ ਕੰਗਣਾ ਹਾਲੀ ਉਸ ਦੇ ਹੱਥ ਉਤੇ ਹੀ ਹੈ, ਇਨ੍ਹਾਂ ਸੱਤ ਸੌ ਬਾਗ਼ੀਆਂ ਵਿਚ ਸ਼ਾਮਿਲ ਹੈ ਜੋ ਗੁਰੂ ਦੇ ਨਾਲ ਲਾਹੌਰ ਤੋਂ ਲਿਆਂਦੇ ਗਏ ਹਨ। ਇਹ ਔਰਤ ਉਸ ਦੀ ਮਾਸੂਮੀਅਤ ਬਾਰੇ ਸ਼ਹਿਨਸ਼ਾਹ ਸਲਾਮਤ ਅੱਗੇ ਅਰਜ਼ ਕਰਨਾ ਚਾਹੁੰਦੀ ਹੈ। (ਇਸਤ੍ਰੀ ਦੇ ਮੋਢੇ ਨੂੰ ਟੁੰਬਦਾ ਹੈ।)

ਇਸਤ੍ਰੀ—(ਹਾਹੁਕੇ ਭਰਦੀ ਹੋਈ) ਬਾਦਸ਼ਾਹ ਸਲਾਮਤ, ਆਪ ਦਾ ਇਕਬਾਲ ਦਿਨੋ ਦਿਨ ਦੂਣ ਸਵਾਇਆ ਹੋਵੇ। ਇਨ੍ਹਾਂ ਗੁਨਾਹਗਾਰਾਂ ਵਿਚ ਫਸਿਆ ਮੇਰਾ ਪੁਤਰ ਬੇਗੁਨਾਹ ਹੈ, ਉਸ ਨੂੰ ਕਿਸੇ ਸ਼ਰੀਕ ਨੇ ਚੁਗਲੀ ਖਾ ਕੇ ਫੜਵਾ ਦਿਤਾ ਸੀ। ਉਸ ਦਾ ਨਵਾਂ ਨਵਾਂ ਵਿਆਹ ਹੋਏ ਨੂੰ ਹਾਲੀਂ ਦੋ ਮਹੀਨੇ ਵੀ ਨਹੀਂ ਹੋਏ, ਇਹ ਲੜਕੀ ਮੇਰੇ ਨਾਲ ਉਸ ਦੀ ਵਹੁਟੀ ਹੈ। ਸੋ ਸਾਡੀ ਅਰਜ਼ ਹੈ ਕਿ ਇਹ ਮੇਰਾ ਪੁਤਰ ਧਰਮਾ ਬਾਗੀ ਨਹੀਂ। ਇਸ ਦੀ ਜਾਨ ਬਖ਼ਸ਼ੀ ਕਰ ਕੇ ਇਸ ਅਵਾਣੀ ਨੂੰ ਵਿਧਵਾ ਹੋਣ ਤੋਂ ਬਚਾ ਲਿਆ ਜਾਵੇ ਤੇ ਮੈਨੂੰ ਨਪੁਤਰੀ ਹੋਣ ਤੋਂ।

ਹੁਸੈਨ ਅਲੀ—ਦੀਵਾਨ ਰਤਨ ਚੰਦ, ਆਪ ਨੇ ਇਸ ਔਰਤ ਦਾ ਮਾਮਲਾ ਸੁਣਿਆ ਹੈ, ਆਪ ਇਸ ਨੂੰ ਜਾਣਦੇ ਹੋ ?

ਦੀਵਾਨ ਰਤਨ ਚੰਦ—ਜੀ ਹਾਂ, ਇਹ ਲਾਹੌਰ ਤੋਂ ਮੇਰੇ ਭਾਈਚਾਰੇ ਵਿਚੋਂ ਹੈ।

ਹੁਸੈਨ ਅਲੀ—ਇਹ ਸਚ ਕਹਿੰਦੀ ਹੈ ?

ਦੀਵਾਨ ਰਤਨ ਚੰਦ—ਮੇਰਾ ਯਕੀਨ ਹੈ ਕਿ ਇਹ ਸਚ ਕਹਿੰਦੀ ਹੈ।

(ਹੁਸੈਨ ਅਲੀ ਬਾਦਸ਼ਾਹ ਵਲ ਝੁਕ ਕੇ ਧੀਮੇ ਜਿਹੇ ਉਸ ਨੂੰ ਇਹ ਗੱਲ ਦੱਸਦਾ ਹੈ।)

ਬਾਦਸ਼ਾਹ—ਸਯੱਦ ਸਾਹਿਬ, ਆਪ ਦਾ ਕੀ ਖ਼ਿਆਲ ਹੈ ?

ਹੁਸੈਨ ਅਲੀ—ਬਾਦਸ਼ਾਹ ਸਲਾਮਤ, ਮਾਫ਼ ਕਰਨਾ ਬਾਦਸ਼ਾਹਾਂ ਦੀ ਖ਼ਸਲਤ ਹੈ।

ਬਾਦਸ਼ਾਹ—(ਹੱਥ ਮਾਰ ਕੇ ਜਿਵੇਂ ਚੂਲੀ ਛੱਡੀ ਦੀ ਹੈ।) ਮਾਫ਼ ਕੀਆ।

ਹੁਸੈਨ ਅਲੀ—ਦੀਵਾਨ ਰਤਨ ਚੰਦ, ਬਾਦਸ਼ਾਹ ਸਲਾਮਤ ਨੇ ਉਸ ਲੜਕੇ ਨੂੰ ਮਾਫ਼ ਕਰ ਦਿਤਾ ਹੈ। ਉਸ ਲੜਕੇ ਨੂੰ ਬੁਲਾ ਕੇ ਸ਼ਹਿਨਸ਼ਾਹ ਦੇ ਪੈਰਾਂ ਵਿਚ ਲਿਟਵਾ ਦਿਓ।

(ਦੀਵਾਨ ਰਤਨ ਚੰਦ ਨੇ ਸਯੱਦ ਹੁਸੈਨ ਅਲੀ ਦੇ ਹੁਕਮ ਨਾਲ ਧਰਮ ਸਿੰਘ ਨੂੰ ਪਹਿਲਾਂ ਹੀ ਕਿਲ੍ਹੇ ਵਿਚ ਬੁਲਾਇਆ ਹੋਇਆ ਸੀ। ਉਹ ਦੀਵਾਨਿ ਖ਼ਾਸ ਦੇ ਇੱਕ ਦਰਵਾਜ਼ੇ ਵਿਚੋਂ ਉਹਨਾਂ ਸਿਪਾਹੀਆਂ ਨੂੰ ਇਸ਼ਾਰਾ ਕਰਦਾ ਹੈ ਜਿਹੜੇ ਧਰਮ ਸਿੰਘ ਨੂੰ ਹਥਕੜੀਆਂ ਲਾ ਕੇ ਕਿਲ੍ਹੇ ਵਿਚ ਲਿਆਏ ਹਨ। ਉਹ ਸਿਪਾਹੀ ਧਰਮ ਸਿੰਘ ਨੂੰ ਲੈ ਕੇ ਦੀਵਾਨਿ ਖ਼ਾਸ ਦੇ ਦਰਵਾਜ਼ੇ ਉਤੇ ਆ ਜਾਂਦੇ ਹਨ। ਸਯੱਦ ਹੁਸੈਨ ਅਲੀ ਉਨ੍ਹਾਂ ਨੂੰ ਇਸ਼ਾਰੇ ਨਾਲ ਅੰਦਰ ਬੁਲਾ ਲੈਂਦਾ ਹੈ।)

ਦੀਵਾਨ ਰਤਨ ਚੰਦ—(ਲੜਕੇ ਵਲ ਦੇਖ ਕੇ) ਕਾਕਾ, ਤੈਨੂੰ ਬਾਦਸ਼ਾਹ ਸਲਾਮਤ ਨੇ ਮੁਆਫ਼ ਕਰ ਦਿਤਾ ਹੈ। ਇਸ ਤੇਰੀ ਮਾਤਾ ਤੇ ਵਹੁਟੀ ਦੀਆਂ ਫ਼ਰਿਆਦਾਂ ਸੁਣ ਕੇ। ਅੱਗੇ ਹੋ ਕੇ ਬਾਦਸ਼ਾਹ ਸਲਾਮਤ ਦੇ ਪੈਰਾਂ ਉਤੇ ਡੰਡੌਤ ਕਰ।

ਧਰਮ ਸਿੰਘ—(ਭਵੰਤਰਿਆ ਜਿਹਾ) ਮੈਨੂੰ ਕਾਹਦੇ ਲਈ ਮਾਫ਼ ਕੀਤਾ ਹੈ ? ਮੈਂ ਸੱਚੇ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਦਾ ਸਿੰਘ ਹਾਂ। ਇਹ ਔਰਤ ਮੇਰੀ ਮਾਤਾ ਨਹੀਂ। ਮੇਰੀ ਮਾਤਾ ਤਾਂ ਮਾਤਾ ਸਾਹਿਬ ਦੇਵਾਂ ਹੈ। ਇਹ ਦੂਜੀ ਔਰਤ ਮੇਰੀ ਵਹੁਟੀ ਨਹੀਂ। ਮੈਂ ਤਾਂ ਹਾਲੀ ਵਿਆਹ ਕਰਵਾਣਾ ਹੈ, ਮੌਤ ਨਾਲ। ਛੇਤੀ ਕਰੋ ਮੇਰਾ ਮੌਤ ਨਾਲ ਵਿਆਹ ਕਰੋ।

(ਸਭ ਹੈਰਾਨ ਰਹਿ ਜਾਂਦੇ ਹਨ। ਇਸਤ੍ਰੀਆਂ ਉਚੀ ਉਚੀ ਧਾਹਾਂ ਮਾਰਦੀਆਂ ਹਨ।)

ਹੁਸੈਨ ਅਲੀ—ਦੀਵਾਨ ਸਾਹਿਬ, ਹੁਣ ਕੀ ਕਰੀਏ ?

(ਦੀਵਾਨ ਰਤਨ ਚੰਦ ਸਿਰ ਸੁਟ ਕੇ ਖੜੋਤਾ ਰਹਿੰਦਾ ਹੈ। ਹੁਸੈਨ ਅਲੀ ਦੇ ਇਸ਼ਾਰੇ ਉਤੇ ਸਿਪਾਹੀ ਧਰਮ ਸਿੰਘ ਨੂੰ ਵਾਪਸ ਲੈ ਜਾਣ ਲਗਦੇ ਹਨ।)

ਬਾਦਸ਼ਾਹ—ਅੱਛਾ, ਅਗਰ ਇਹ ਜਾਨ ਬਖ਼ਸ਼ੀ ਨਹੀਂ ਚਾਂਹਦਾ ਤਾਂ ਇਸ ਨੂੰ ਵੀ ਆਪਣੇ ਸਾਥੀਆਂ ਨਾਲ ਆਪਣੇ ਕੀਤੇ ਦੀ ਸਜ਼ਾ ਪਾਉਣ ਦਿਓ।

(ਸਿਪਾਹੀ ਧਰਮ ਸਿੰਘ ਨੂੰ ਦੀਵਾਨਿ ਖ਼ਾਸ ਵਿਚੋਂ ਬਾਹਰ ਲੈ ਜਾਂਦੇ ਹਨ, ਉਸ ਦੀ ਮਾਤਾ ਤੇ ਪਤਨੀ ਵੀ ਧਾਹਾਂ ਮਾਰਦੀਆਂ ਉਹਨਾਂ ਦੇ ਪਿਛੇ ਪਿਛੇ ਨਿਕਲ ਜਾਂਦੀਆਂ ਹਨ।)

ਪਰਦਾ

ਅੰਕ 12

# ਦਿੱਲੀ 25 ਫਰਵਰੀ 716

(ਸ਼ਹਿਨਸ਼ਾਹ ਫ਼ਰੁਖ਼ਸੀਅਰ ਦਾ ਦੀਵਾਨਿ ਖ਼ਾਸ। ਦੋਵੇਂ ਸਯੱਦ ਭਾਈ, ਇਤਮਾਦੁਦ ਦੌਲਾਂ ਮੁਹੰਮਦ ਅਮੀਨ ਖ਼ਾਨ ਤੇ ਹੋਰ ਅਮੀਰ ਵਜ਼ੀਰ।)

ਮੁਹੰਮਦ ਅਮੀਨ ਖ਼ਾਨ—ਬਾਦਸ਼ਾਹ ਸਲਾਮਤ, ਆਪ ਦੇ ਬਾਗੀ ਬੰਦਾ ਦਾ ਜਲੂਸ ਲਾਹੌਰ ਤੋਂ ਚਲਕੇ ਅਸਗਰਾਬਾਦ ਤਕ ਤੇ ਅਸਗਰਾਬਾਦ ਤੋਂ ਚਲ ਕੇ ਲਾਹੌਰੀ ਦਰਵਾਜ਼ੇ ਤਕ ਬੜੀ ਸ਼ਾਨੋ ਸ਼ੌਕਤ ਨਾਲ ਲਿਆਂਦਾ ਗਿਆ ਹੈ। ਦੋ ਹਜ਼ਾਰ ਸਿੱਖਾਂ ਦੇ ਸਿਰਾਂ ਨੂੰ ਬਾਂਸਾਂ ਉਤੇ ਟੰਗ ਕੇ ਗੱਡਿਆਂ ਉਤੇ ਲਿਆਂਦਾ ਗਿਆ ਹੈ। ਇਹਨਾਂ ਗੱਡਿਆਂ ਤੋਂ ਪਿਛੇ ਇਕ ਹਾਥੀ ਉਤੇ ਗੁਰੂ ਸਜਿਆ ਧਜਿਆ ਇਕ ਲੋਹੇ ਦੇ ਪਿੰਜਰੇ ਵਿਚ ਬੈਠਾ ਸੀ, ਸਿਰ ਉਤੇ ਸੋਨੇ ਦੇ ਧਾਗੇ ਨਾਲ ਕੱਢੀ ਹੋਈ ਲਾਲ ਦਸਤਾਰ ਤੇ ਤਨ ਤੇ ਕਿਰਮਚੀ ਜ਼ਰਬਫ਼ਤ ਦਾ ਚੋਗਾ, ਜਿਸ ਉਤੇ ਸੋਨੇ ਦੇ ਅਨਾਰੀ ਫੁਲ ਕੱਢੇ ਹੋਏ ਸਨ। ਉਸ ਦੇ ਪਿਛੇ ਖੜਾ ਸੀ ਮੇਰਾ ਇਕ ਤੂਰਾਨੀ ਮੁਗਲ ਜ਼ਰਾਹ ਬਕਤਰ ਪਹਿਨੀ, ਹੱਥ ਵਿਚ ਨੰਗੀ ਤਲਵਾਰ ਪਕੜੀ। ਉਸ ਦੇ ਪਿਛੇ ਸੱਤ ਸੌ ਚਾਲੀ ਸਿੱਖ ਕੈਦੀ ਅਲਾਣੇ ਊਠਾਂ ਉਤੇ ਦੋ ਦੋ ਦਾ ਕਚਾਵਾ ਬਣਾ ਕੇ ਭੇਡਾਂ ਦੀਆਂ ਖੱਲਾਂ ਤੇ ਕਲੰਦਰਾਂ ਵਾਲੀਆਂ ਟੋਪੀਆਂ, ਇਕ ਹੱਥ ਉਨ੍ਹਾਂ ਦੇ ਗਲ ਵਿਚ ਲਟਕਦੇ ਇਕ ਸ਼ਕੰਜੇ ਵਿਚ ਜਿਸ ਤੋਂ ਕਿਸੇ ਦੇ ਨੱਸ ਜਾਣ ਦਾ ਕੋਈ ਇਮਕਾਨ ਹੀ ਨਹੀਂ ਸੀ। ਤੇ ਇਸ ਜਲੂਸ ਦੇ ਪਿਛੇ ਸੀ ਆਪ ਦਾ ਖ਼ਾਦਿਮ, ਮੇਰਾ ਬੇਟਾ ਕਮਰੂ ਦੀਨ ਖ਼ਾਨ ਬਹਾਦਰ ਤੇ ਦਾਮਾਦ ਜ਼ਕਰੀਆ ਖ਼ਾਨ ਬਹਾਦਰ। ਅਸਗਰਾਬਾਦ ਤੋਂ ਲਾਹੌਰੀ ਦਰਵਾਜ਼ੇ ਤਕ ਕਈ ਮੀਲ ਦੇ ਫ਼ਾਸਲੇ ਵਿਚ ਦਿੱਲੀ ਦੀ ਰਈਅਤ ਖੜੀ ਸੀ ਜਿਹੜੇ ਕਈ ਕਿਸਮ ਦੇ ਤਮਾਸ਼ੇ ਤੇ ਜਲਸੇ ਕਰ ਰਹੇ ਸਨ ਤੇ ਗੁਰੂ ਤੇ ਉਹਦੇ ਸਾਥੀਆਂ ਦੀ ਦੁਰਦਸ਼ਾ ਨੂੰ ਦੇਖ ਕੇ ਖ਼ੁਸ਼ ਹੋ ਰਹੇ ਸਨ। ਮੁਸਲਮਾਨਾਂ ਲਈ ਤਾਂ ਇਹ ਖੁਸ਼ੀਆਂ ਮਨਾਣ ਦਾ ਮੌਕਾ ਹੀ ਸੀ, ਉਹਨਾਂ ਦੀਨ ਸਿੱਖ ਕੈਦੀਆਂ ਦੇ ਚਿਹਰੇ ਉਤੇ ਵੀ ਕਿਸੇ ਰੰਜੋ ਮਲਾਲ ਦਾ ਨਿਸ਼ਾਨ ਤਕ ਨਹੀਂ ਸੀ, ਸਗੋਂ ਉਹ ਆਪਣੇ ਗੁੰਥ ਵਿਚੋਂ ਬੜੇ ਉਚੇ ਤਰੰਨਮ

ਨਾਲ ਭਜਨ ਗਾ ਰਹੇ ਸਨ। ਜੇ ਕੋਈ ਉਹਨਾਂ ਨੂੰ ਕਹਿੰਦਾ ਸੀ ਕਿ ਇਹ ਉਹਨਾਂ ਨੂੰ ਆਮ ਰਈਅਤ ਉਤੇ ਤੇ ਖਾਸ ਕਰਕੇ ਮੁਸਲਮਾਨਾਂ ਉਤੇ ਕੀਤੇ ਜ਼ੁਲਮ ਸਿਤਮ ਦੀ ਸਜ਼ਾ ਮਿਲ ਰਹੀ ਹੈ, ਤਾਂ ਉਹ ਅੱਗੋਂ ਢੀਠਤਾਈ ਨਾਲ ਕਹਿ ਦਿੰਦੇ ਸਨ, ਜੋ ਵਾਹਿਗੁਰੂ ਨੂੰ ਮਨਜ਼ੂਰ ਸੀ ਉਹ ਹੋ ਗਿਆ ਹੈ। ਉਹ ਇਸ ਨੂੰ ਭਾਣਾ ਕਹਿੰਦੇ ਹਨ।

ਹੁਸੈਨ ਅਲੀ—ਬਾਦਸ਼ਾਹ ਸਲਾਮਤ ਦਾ ਹੁਕਮ ਹੈ ਕਿ ਇਨ੍ਹਾਂ ਵਿਚੋਂ ਗੁਰੂ, ਬਾਜ ਸਿੰਘ, ਫ਼ਤਹ ਸਿੰਘ, ਆਲੀ ਸਿੰਘ, ਮਾਲੀ ਸਿੰਘ, ਰਾਮ ਸਿੰਘ, ਸ਼ਾਮ ਸਿੰਘ, ਕੌਰ ਸਿੰਘ, ਨਿਗਾਹੀਆ ਸਿੰਘ, ਚੂਹੜ ਸਿੰਘ, ਧਰਮ ਸਿੰਘ, ਕਰਮ ਸਿੰਘ ਵਗੈਰਾ ਨੂੰ ਇਬਰਾਹੀਮ-ਉਦ-ਦੀਨ ਖ਼ਾਨ ਮੀਰ ਆਤਿਸ਼ ਦੇ ਸਪੁਰਦ ਕੀਤਾ ਜਾਵੇ ਤੇ ਤ੍ਰਿਪੋਲਿਆ ਦੇ ਕੈਦਖ਼ਾਨੇ ਵਿਚ ਰਖਿਆ ਜਾਵੇ। ਗੁਰੂ ਦੀ ਔਰਤ, ਉਸ ਦੇ ਚਾਰ ਸਾਲਾਂ ਫਰਜੰਦ ਅਜੀਤ ਸਿੰਘ ਤੇ ਦਾਈ ਨੂੰ ਦਰਬਾਰ ਖ਼ਾਨ ਨਾਜ਼ਿਰ ਹਰਮ ਵਿਚ ਲੈ ਜਾਵੇ ਤੇ ਬਾਕੀ ਛੇ ਸੌ ਚੁਰੱਨਵੇਂ ਨੂੰ ਸਰਬਰਾਹ ਖ਼ਾਨ ਕੋਤਵਾਲ ਦੇ ਸਪੁਰਦ ਕੀਤਾ ਜਾਵੇਗਾ।

ਬਾਦਸ਼ਾਹ—(ਹੁਸੈਨ ਅਲੀ ਵਲ ਦੇਖ ਕੇ) ਸਯੱਦ ਸਾਹਿਬ, ਜਲੂਸ ਤਾਂ ਸਚਮੁਚ ਦੇਖਣ ਵਾਲਾ ਹੋਵੇਗਾ।

ਮੁਹੰਮਦ ਅਮੀਨ ਖ਼ਾਨ—ਹਜਰਤਿ ਆਲੀ, ਇੰਨ੍ਹਾਂ ਦੀ ਗੜ੍ਹੀ ਵਿਚੋਂ ਜਿਹੜੇ ਹਥਿਆਰ ਸਾਡੇ ਕਾਬੂ ਆਏ ਹਨ, ਉਹ ਦੀ ਫ਼ਹਰਿਸਤ ਇਉਂ ਹੈ :

ਤਲਵਾਰਾਂ—1000
ਢਾਲਾਂ—278
ਤੀਰ ਕਮਾਨ—173
ਤੋੜੇਦਾਰ ਬੰਦੂਕਾਂ—180
ਜਮਧਾਰ—114
ਕਰਦਾਂ—217
ਅਸ਼ਰਫ਼ੀਆਂ—23
ਰੁਪਏ—600
ਸੋਨੇ ਦੇ ਗਹਿਣੇ—ਕਲੀਲ ਤਾਦਾਦ।

ਅਬਦੁਲਾ—ਮਰਦੂਦਾਂ ਪਾਸੋਂ ਹਥਿਆਰ ਤੇ ਖ਼ਜ਼ਾਨਾ ਤਾਂ ਬਹੁਤ ਕਲੀਲ ਮਿਲਿਆ ਹੈ।

ਮੁਹੰਮਦ ਅਮੀਨ ਖ਼ਾਨ—ਨੌ ਮਹੀਨਿਆਂ ਦੇ ਮੁਹਾਸਿਰੇ ਦੌਰਾਨ ਹਥਿਆਰ ਬਹੁਤੇ ਟੁਟ ਭਜ ਗਏ ਹੋਣਗੇ ਤੇ ਖ਼ਜ਼ਾਨਾ ਖ਼ਰਚਿਆ ਗਿਆ ਹੋਵੇਗਾ, ਕਿਉਂਕਿ ਇਹ ਚੋਰੀ ਛਿਪੇ ਰਸਦ ਵਗ਼ੈਰਾ ਬਾਹਰੋਂ ਮੰਗਵਾ ਲੈਂਦੇ ਸਨ।

ਹੁਸੈਨ ਅਲੀ—ਬਾਦਸ਼ਾਹ ਸਲਾਮਤ ਦਾ ਹੁਕਮ ਹੈ ਕਿ ਇਹਨਾਂ ਨੂੰ ਸੌ ਸੌ ਦੀ ਗਿਣਤੀ ਵਿਚ ਹਰ ਰੋਜ਼ ਜਹੰਨਮ ਨੂੰ ਪੁਚਾਇਆ ਜਾਵੇ। ਹਾਂ, ਜਿਹੜੇ ਆਪਣੇ ਗੁਨਾਹਾਂ ਤੋਂ ਤੌਬਾ ਕਰਨ ਤੇ ਇਸਲਾਮ ਕਬੂਲ ਕਰਨ ਉਨ੍ਹਾਂ ਨੂੰ ਸ਼ਰਾ ਦੇ ਜ਼ਾਬਤੇ ਅਨੁਸਾਰ ਮਾਫ਼ ਵੀ ਕੀਤਾ ਜਾ ਸਕਦਾ ਹੈ। ਗੁਰੂ ਤੇ ਉਸਦੇ ਸਾਥੀਆਂ ਨੂੰ ਹਾਲੀ ਕੁਝ ਸਮੇਂ ਤਕ ਕੈਦ ਰਖਿਆ ਜਾਵੇ ਤਾਂ ਕਿ ਉਹ ਆਪਣੀਆਂ ਬਦਕਾਰੀਆਂ ਤੇ ਜ਼ੁਲਮਾਂ ਦੀ ਸਜ਼ਾ ਜਿਉਂਦੇ ਜੀ ਵੀ ਪਾ ਲੈਣ।

ਅਬਦੁਲਾ—(ਹੁਸੈਨ ਅਲੀ ਵਲ ਝੁਕ ਕੇ) ਹੁਣ ਇਨਾਮਾਂ ਇਕਰਾਮਾਂ ਦਾ ਐਲਾਨ ਵੀ ਕਰ ਦੇਣਾ ਚਾਹੀਦਾ ਹੈ।

ਹੁਸੈਨ ਅਲੀ—ਬਾਦਸ਼ਾਹ ਸਲਾਮਤ ਇਸ ਫ਼ਤਹਿ ਦੀ ਖੁਸ਼ੀ ਵਿਚ ਜਿਹੜੇ ਇਨਾਮੋ ਇਕਰਾਮ ਇਨਾਇਤ ਕਰਦੇ ਹਨ, ਉਨ੍ਹਾਂ ਦੀ ਫ਼ਹਰਿਸਤ ਇਹ ਹੈ :

ਇਤਮਾਦੁਦੌਲਾ ਮੁਹੰਮਦ ਅਮੀਨ ਖ਼ਾਨ—6 ਖ਼ਿਲੱਤ, ਇਕ ਹੀਰੇ ਜੜਤ ਕਲਗੀ, ਇਕ ਅਰਬੀ ਨਸਲ ਦਾ ਘੋੜਾ ਸਣੇ ਸੁਨਹਿਰੀ ਕਾਠੀ।

ਕਮਰੁਦੀਨ ਖ਼ਾਨ—ਇਕ ਖ਼ਿਲਤ, ਇਕ ਹੀਰੇ ਜੜਤ ਕਲਗੀ, ਇਕ ਘੋੜਾ ਤੇ ਇਕ ਹਾਥੀ।

ਜ਼ਕਰੀਆ ਖ਼ਾਨ—ਉਹ ਹੀ।

(ਸਾਰੇ ਅੱਗੇ ਆ ਕੇ ਬਾਦਸ਼ਾਹ ਤੋਂ ਇਹ ਇਨਾਮ ਪ੍ਰਾਪਤ ਕਰਦੇ ਹਨ)।

ਅਬਦੁਲਾ—ਮੈਂ ਇਨ੍ਹਾਂ ਸਾਰੀਆਂ ਨੂੰ ਬਹੁਤ ਬਹੁਤ ਮੁਬਾਰਕਾਂ ਦਿੰਦਾ ਹਾਂ। ਇਹ ਸਭ ਬਹਾਦਰ ਇਨ੍ਹਾਂ ਇਨਾਮਾਂ ਇਕਰਾਮਾਂ ਦੇ ਪੂਰੇ ਪੂਰੇ ਹੱਕਦਾਰ ਹਨ।

ਦੂਜੇ ਅਮੀਰ ਵਜ਼ੀਰ—ਅਸੀਂ ਵੀ ਇਨ੍ਹਾਂ ਬਹਾਦਰਾਂ ਨੂੰ ਮੁਬਾਰਕਬਾਦ ਦਿੰਦੇ ਹਾਂ। ਇਨਾਮ ਪ੍ਰਾਪਤ ਕਰਨ ਵਾਲੇ ਸਾਰੇ ਇਕ ਪੰਕਤੀ ਵਿਚ ਖੜੇ ਹੋ ਕੇ ਆਪਣੇ ਸਰੀਰ ਅੱਧੇ ਝੁਕਾ ਕੇ ਬਾਦਸ਼ਾਹ ਨੂੰ ਸਲਾਮ ਕਰਦੇ ਹਨ ਤੇ ਫਿਰ ਆਪੋ ਆਪਣੇ ਥਾਵਾਂ ਉਤੇ ਜਾ ਬੈਠਦੇ ਹਨ।

ਹੁਸੈਨ ਅਲੀ—ਬਾਦਸ਼ਾਹ ਸਲਾਮਤ ਦਾ ਹੁਕਮ ਹੈ ਕਿ ਗੁਰੂ ਔਰ ਉਸ ਦੇ ਅਹਿਲਕਾਰਾਂ ਨੂੰ ਫ਼ਿਲਹਾਲ ਕਤਲ ਨਾ ਕੀਤਾ ਜਾਵੇ, ਉਨ੍ਹਾਂ ਨੂੰ ਕੈਦ ਵਿਚ ਰਖਿਆ ਜਾਵੇ ਤੇ ਮਜਬੂਰ ਕੀਤਾ ਜਾਵੇ ਕਿ ਜਿਹੜੇ ਖ਼ਜ਼ਾਨੇ ਅਤੇ ਹਥਿਆਰ ਉਨ੍ਹਾਂ ਨੇ ਛਿਪਾਏ ਹੋਏ ਹਨ, ਉਹ ਹਕੂਮਤ ਦੇ ਸਪੁਰਦ ਕਰ ਦੇਣ।

ਪਰਦਾ

ਅੰਕ 13

# ਦਿੱਲੀ 19 ਜੂਨ 1716
# ਸਮਾਂ ਦੁਪਹਿਰ ਤੋਂ ਪਹਿਲਾਂ

(ਬੰਦਾ ਬਹਾਦਰ, ਉਸ ਦੀਪਤਨੀ ਸਾਹਿਬ ਕੌਰ: ਉਸ ਦਾ ਪੁਤਰ ਅਜੀਤ ਸਿੰਘ, ਬਾਜ ਸਿੰਘ, ਰਾਮ ਸਿੰਘ, ਭਾਈ ਫ਼ਤਹ ਸਿੰਘ, ਆਲੀ ਸਿੰਘ, ਗੁਲਾਬ ਸਿੰਘ ਬਖ਼ਸ਼ੀ ਤੇ ਹੋਰ ਕੁਲ ਛੱਬੀ ਸਿੱਖ ਹਥਕੜੀਆਂ ਤੇ ਬੇੜੀਆਂ ਵਿਚ ਬਾਦਸ਼ਾਹ ਤੇ ਅਮੀਰਾਂ ਵਜ਼ੀਰਾਂ ਦੇ ਸਾਹਮਣੇ ਲਿਆਂਦੇ ਜਾਂਦੇ ਹਨ। ਪਹਿਲਾਂ ਵਾਕਰ ਬੰਦਾ ਬਹਾਦਰ ਦੇ ਸਿਰ ਉਤੇ ਜ਼ਰੀਦਾਰ ਲਾਲ ਪੱਗ ਤੇ ਗਲ ਵਿਚ ਜ਼ਰਬਫ਼ਤ ਦਾ ਚੋਗਾ ਹੈ।

ਸਥਾਨ ਕੁਤਬ ਮੀਨਾਰ ਦੇ ਕੋਲ ਖਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ ਦੇ ਮਕਬਰੇ ਕੋਲ। ਬੰਦਾ ਬਹਾਦਰ ਜ਼ਮੀਨ ਉਤੇ ਬਿਠਾ ਲਿਆ ਜਾਂਦਾ ਹੈ।)

ਕਾਜ਼ੀ—ਗੁਰੂ, ਤੂੰ ਜੋ ਰਿਆਇਆ ਦੀ ਬਰਬਾਦੀ ਤੇ ਤਬਾਹੀ ਕੀਤੀ ਹੈ, ਕਤਲੋ ਗ਼ਾਰਤ ਕੀਤੀ ਹੈ, ਇਹ ਸਭ ਮਾਫ਼ ਕੀਤੀ ਜਾ ਸਕਦੀ ਹੈ ਤੇ ਤੇਰੀ ਜਾਨ ਬਖ਼ਸ਼ੀ ਕੀਤੀ ਜਾ ਸਕਦੀ ਹੈ, ਤੈਨੂੰ ਹਕੂਮਤ ਦੇ ਕੰਮ ਕਾਜ ਵਿਚ ਵੱਡਾ ਅਹੁਦਾ ਦਿਤਾ ਜਾ ਸਕਦਾ ਹੈ, ਜੇ ਤੂੰ ਕੁਫ਼ਰ ਨੂੰ ਛਡ ਕੇ ਇਸਲਾਮ ਦੇ ਦਾਇਰੇ ਵਿਚ ਆ ਜਾਵੇਂ। ਤੇਰੇ ਇਨ੍ਹਾਂ ਸਾਥੀਆਂ ਨੂੰ ਵੀ ਇਸ ਸ਼ਰਤ ਉਤੇ ਮਾਫ਼ੀ ਦਿਤੀ ਜਾ ਸਕਦੀ ਹੈ। ਇਨ੍ਹਾਂ ਨੂੰ ਵੀ ਹਕੂਮਤ ਦੇ ਕੰਮ ਵਿਚ ਉਚ ਉਹਦੇ ਦਿਤੇ ਜਾ ਸਕਦੇ ਹਨ, ਜੇ ਇਹ ਇਸਲਾਮ ਕਬੂਲ ਕਰਨ। ਕਿਉਂ, ਮਨਜ਼ੂਰ ਹੈ ?

ਬੰਦਾ ਬਹਾਦਰ—ਕਦਾਚਿਤ ਨਹੀਂ, ਤੁਸੀਂ ਅਜਿਹੀਆਂ ਗੱਲਾਂ ਨਾਲ ਐਵੇਂ ਆਪਣਾ ਸਮਾਂ ਨਾ ਗਵਾਓ। ਸਾਨੂੰ ਜਿਹੜੀ ਸਜ਼ਾ ਦੇਣੀ ਹੈ, ਦਿਓ।

ਦੂਜੇ ਛੱਬੀ ਦੇ ਛੱਬੀ ਸਿੱਖ—ਕਦਾਚਿਤ ਨਹੀਂ, ਕਦਾਚਿਤ ਨਹੀਂ। ਅਸੀਂ ਮਰਨ ਨੂੰ ਤਿਆਰ ਹਾਂ ਪਰ ਆਪਣਾ ਧਰਮ ਨਹੀਂ ਛਡਾਂਗੇ। ਸਿਰ ਦੇਂਗੇ ਸਿਰੜ ਨਾ ਦੇਂਗੇ।

(ਕੁਝ ਪਲਾਂ ਲਈ ਚੁੱਪ ਵਰਤ ਜਾਂਦੀ ਹੈ। ਇਤਮਾਦੁ-ਦੌਲਾ ਮੁਹੰਮਦ ਅਮੀਨ ਖ਼ਾਨ ਬੰਦਾ ਬਹਾਦਰ ਦੇ ਨੇੜੇ ਆ ਕੇ ਉਸ ਦੇ ਚਿਹਰੇ ਵਲ ਦੇਖਦਾ ਹੈ ਤੇ ਬੰਦਾ ਬਹਾਦਰ ਦੀਆਂ ਅੱਖਾਂ ਵਿਚ ਅੱਖਾਂ ਪਾਂਦਾ ਹੈ। ਬੰਦਾ ਬਹਾਦਰ ਅੱਖਾਂ ਨਹੀਂ ਝਮਕਦਾ ਤੇ ਸ਼ਾਂਤ, ਅਹਿਲ ਬੈਠਾ ਰਹਿੰਦਾ ਹੈ।)

ਮੁਹੰਮਦ ਅਮੀਨ ਖ਼ਾਨ—ਹੈਰਾਨੀ ਦੀ ਗੱਲ ਹੈ ਕਿ ਇਤਨੇ ਤਿੱਖੇ ਨੈਣ ਨਕਸ਼ਾਂ ਵਾਲਾ ਤੇ ਸ਼ਰੀਫ਼ ਤੇ ਮਹੱਜ਼ਬ ਦੀਦਾਰ ਵਾਲਾ ਆਦਮੀ ਇਤਨੇ ਸੰਗੀਨ ਜੁਰਮਾਂ ਦਾ ਮੁਰਤਕਿਬ ਹੋਵੇ। ਗੁਰੂ, ਤੂੰ ਆਪਣੇ ਜੁਰਮਾਂ ਦਾ ਕੀ ਜਵਾਬ ਦੇ ਸਕਦਾ ਹੈਂ?

ਬੰਦਾ ਬਹਾਦਰ—ਮੈਂ ਦਸਦਾ ਹਾਂ, ਜਦੋਂ ਹਾਕਮ ਇਤਨੇ ਭ੍ਰਿਸ਼ਟ ਤੇ ਅਤਿਆਚਾਰੀ ਹੋ ਜਾਣ, ਨਿਆਂਇ ਦੇ ਮਾਰਗ ਨੂੰ ਛਡ ਜਾਣ ਤੇ ਹਰ ਕਿਸਮ ਦਾ ਤਸ਼ੱਦਦ ਕਰਨ ਲਗ ਪੈਣ ਤਾਂ ਵਾਹਿਗੁਰੂ ਅਜਿਹੇ ਗਿਰੇ ਹੋਏ ਲੋਕਾਂ ਨੂੰ ਸਜ਼ਾ ਦੇਣ ਲਈ ਮੇਰੇ ਵਰਗੇ ਬਾਧਕ ਨੂੰ ਭੇਜਦਾ ਹੈ। ਪਰ ਫਿਰ ਜਦੋਂ ਦੁਸ਼ਟਾਂ ਨੂੰ ਪੂਰੀ ਸਜ਼ਾ ਮਿਲ ਚੁਕਦੀ ਹੈ ਤਾਂ ਉਹ ਤੇਰੇ ਵਰਗਿਆਂ ਕੋਲੋਂ ਅਜਿਹੇ ਬਾਧਕ ਨੂੰ ਦੰਡ ਵੀ ਦਿਵਾਂਦਾ ਹੈ।

ਮੁਹੰਮਦ ਅਮੀਨ ਖਾਨ—ਜੇ ਹੁਣ ਵੀ ਤੇਰਾ ਵਸ ਚੱਲੇ ਤਾਂ ਤੂੰ ਕੀ ਕਰੇਂ?

ਬੰਦਾ ਬਹਾਦਰ—ਮੈਂ ਤੁਰਕਾਂ ਤੇ ਮੁਗ਼ਲਾਂ ਦੀ ਦੁਸ਼ਟ ਕੌਮ ਦਾ ਦਿੱਲੀ ਤੋਂ ਲੈ ਕੇ ਲਾਹੌਰ, ਮੁਲਤਾਨ ਤੇ ਅਟਕ ਤਕ ਸਫ਼ਾਇਆ ਕਰ ਦੇਵਾਂ।

ਇਕ ਹੋਰ ਅਮੀਰ—ਬਾਦਸ਼ਾਹ ਸਲਾਮਤ, ਇਹ ਲੋਕ ਬੜੇ ਜ਼ਾਲਿਮ ਹਨ। ਇਨ੍ਹਾਂ ਨੂੰ ਮੁਸ਼ੱਰਫ਼ ਬ ਇਸਲਾਮ ਕਰਨਾ ਵੀ ਯੋਗ ਨਹੀਂ। ਇਨ੍ਹਾਂ ਦੀ ਸਜ਼ਾ ਇਕੋ ਹੈ, ਸਿਰ ਕਲਮ ਕਰ ਦੇਣਾ।

ਬਾਦਸ਼ਾਹ—ਮੈਂ ਸੁਣਿਆ ਹੈ, ਤੁਹਾਡੇ ਵਿਚ ਇਕ ਬਾਜ਼ ਸਿੰਘ ਹੈ, ਉਹ ਬੜਾ ਦਲੇਰ ਹੈ ਤੇ ਉਸ ਉਤੇ ਗੁਰੂ ਦੀਆਂ ਸਭ ਬਖ਼ਸ਼ਿਸ਼ਾਂ ਹਨ।

ਬਾਜ਼ ਸਿੰਘ—ਹਾਂ, ਮੈਂ ਹੀ ਉਹ ਬਾਜ਼ ਸਿੰਘ ਹਾਂ, ਸਤਿਗੁਰੂ ਦਾ ਇਕ ਅਦਨਾ ਸੇਵਕ।

ਬਾਦਸ਼ਾਹ—ਹਾਂ, ਬਾਜ਼ ਸਿੰਘ, ਹੁਣ ਕੋਈ ਦਲੇਰੀ ਦਿਖਾ।

ਬਾਜ਼ ਸਿੰਘ—ਮੇਰੀਆਂ ਬੇੜੀਆਂ ਉਤਾਰ ਦਿਓ, ਫਿਰ ਦੇਖੋ।

ਬਾਦਸ਼ਾਹ—ਅੱਛਾ, ਇਸ ਦੀਆਂ ਬੇੜੀਆਂ ਖੋਲ੍ਹ ਦਿਓ।

(ਅਮੀਰ ਵਜ਼ੀਰ ਸਭ ਚੁਪ ਤੇ ਹੈਰਾਨ ਹਨ, ਪਰ ਫਿਰ ਇਹ ਹੌਸਲਾ ਕਰ ਕੇ ਕਿ ਹਥਕੜੀਆਂ ਨਾਲ ਬੱਝਾ ਬਾਜ਼ ਸਿੰਘ ਤੇ ਇਤਨੇ ਮੁਗ਼ਲ ਸਿਪਾਹੀਆਂ ਦੇ ਘੇਰਿਆਂ ਹੋਇਆਂ ਆਖ਼ਿਰ ਕੀ ਕਰ ਦਿਖਾਏਗਾ, ਬਾਜ਼ ਸਿੰਘ ਦੀਆਂ ਬੇੜੀਆਂ ਖੋਲ੍ਹ ਦਿਤੀਆਂ ਜਾਂਦੀਆਂ ਹਨ। ਬਾਜ਼ ਸਿੰਘ ਝਪਟ ਕੇ ਆਪਣੇ ਉਦਾਲੇ ਦੇ ਸਿਪਾਹੀਆਂ ਉਤੇ ਹਥਕੜੀਆਂ ਸਮੇਤ ਹੀ ਝਪਟ ਪੈਂਦਾ ਹੈ ਤੇ ਘੱਟੋ ਘੱਟ ਦੋ ਜਣਿਆਂ ਨੂੰ ਇਕ ਧੱਫੇ ਨਾਲ ਹੀ ਬੇਹੋਸ਼ ਕਰਕੇ ਡੇਗ ਦਿੰਦਾ ਹੈ। ਪਰ ਬਹੁਤੇ ਸਿਪਾਹੀ ਇਕੱਠੇ ਹੋ ਕੇ ਉਸ ਨੂੰ ਕਾਬੂ ਕਰ ਲੈਂਦੇ ਹਨ।)

ਬਾਦਸ਼ਾਹ—ਇਸ ਮਰਦੂਦ ਦੇ ਬੇੜੀਆਂ ਫਿਰ ਪਾ ਦਿਓ ਤੇ ਇਸ ਨੂੰ ਰੱਸਿਆਂ ਨਾਲ ਖ਼ੂਬ ਜਕੜਕੇ ਇਸ ਦਾ ਸਿਰ ਹੁਣੇ ਕਲਮ ਕਰ ਦਿਓ।

(ਇਵੇਂ ਹੀ ਕੀਤਾ ਜਾਂਦਾ ਹੈ ਪਰ ਮੰਚ ਉਤੇ ਉਸ ਨੂੰ ਕੇਵਲ ਘਸੀਟ ਕੇ ਪਰਦੇ ਦੇ ਪਿਛੇ ਲਿਜਾਇਆ ਜਾਂਦਾ ਹੈ ਤੇ ਉਥੇ ਉਸ ਦਾ ਸਿਰ ਕਲਮ ਕਰ ਦਿਤਾ ਜਾਂਦਾ ਹੈ, ਜਿਸ ਕੰਮ ਦਾ ਰੌਲਾ ਗੌਲਾ ਮੰਚ ਉਤੇ ਸੁਣਾਈ ਦਿੰਦਾ ਹੈ।)

ਕਾਜ਼ੀ ਤੇ ਇਕ ਦੋ ਹੋਰ—ਬਾਦਸ਼ਾਹ ਸਲਾਮਤ, ਹੁਣ ਇਨ੍ਹਾਂ ਮਰਦੂਦਾਂ ਨੂੰ ਹੋਰ ਵਕਫ਼ਾ ਨਾ ਦਿਤਾ ਜਾਵੇ। ਇਨ੍ਹਾਂ ਨੂੰ ਛੇਤੀ ਤੋਂ ਛੇਤੀ ਜਹੰਨਮ ਪੁਚਾ ਦਿਤਾ ਜਾਵੇ ਤਾਂ ਜੋ ਹਜ਼ੂਰ ਬੇਫ਼ਿਕਰ ਹੋ ਕੇ ਆਪਣੀ ਆਰਾਮਗਾਹ ਵਿਚ ਤਸ਼ਰੀਫ਼ ਲੈ ਜਾਣ।

ਬਾਦਸ਼ਾਹ—ਗੁਰੂ ਦੇ ਪੁਤਰ ਨੂੰ ਇਸ ਦੀ ਗੋਦ ਵਿਚ ਦੇ ਦਿਓ।

(ਸਿਪਾਹੀ ਮਾਤਾ ਸਾਹਿਬ ਕੌਰ ਪਾਸੋਂ ਤਿੰਨ ਸਾਲ ਦਾ ਬੱਚਾ ਅਜੀਤ ਸਿੰਘ ਖੋਹ ਲਿਆਉਂਦੇ ਹਨ ਤੇ ਬੰਦਾ ਬਹਾਦਰ ਦੀ ਗੋਦ ਵਿਚ ਦੇ ਦਿੰਦੇ ਹਨ। ਮਾਤਾ ਸਾਹਿਬ ਕੌਰ ਰੋਂਦੀ ਕੁਰਲਾਂਦੀ ਰਹਿ ਜਾਂਦੀ ਹੈ।)

ਬਾਦਸ਼ਾਹ—ਗੁਰੂ ਦੇ ਹੱਥ ਵਿਚ ਛੁਰੀ ਪਕੜਾਓ ਤੇ ਉਸ ਨੂੰ ਕਹੋ ਆਪਣੇ ਬੱਚੇ ਦਾ ਕਲੇਜਾ ਕੱਢੇ।

ਇਕ ਜੱਲਾਦ—(ਬੰਦਾ ਬਹਾਦਰ ਦੀ ਗੋਦ ਵਿਚ ਬੱਚਾ ਬਿਠਾ ਕੇ ਉਸ ਨੂੰ ਕਰਦ ਪਕੜਾ ਕੇ) ਗੁਰੂ, ਕੱਢੋ ਇਸ ਬੱਚੇ ਦਾ ਕਲੇਜਾ ਤੇ ਉਸ ਨੂੰ ਹਲਵਾ ਸਮਝ ਕੇ ਖਾ ਜਾਓ।

(ਬੰਦਾ ਬਹਾਦਰ ਚੁਪ ਅਡੋਲ ਬੈਠਾ ਰਹਿੰਦਾ ਹੈ।)

ਜੱਲਾਦ—(ਬੰਦਾ ਬਹਾਦਰ ਦਾ ਛੁਰੀ ਵਾਲਾ ਹੱਥ ਪਕੜ ਕੇ) ਕਿਉਂ, ਛੁਰੀ ਚਲਾਂਦਾ ਕਿਉਂ ਨਹੀਂ ?

(ਬੱਚੇ ਦੇ ਕਲੇਜੇ ਵਿਚ ਛੁਰੀ ਖੁਭੋਣ ਲਗਦਾ ਹੈ, ਪਰ ਬੰਦਾ ਬਹਾਦਰ ਹੱਥ ਨੂੰ ਅਕੜਾ ਕੇ ਬੱਚੇ ਦੇ ਪੇਟ ਵਿਚ ਛੁਰੀ ਖੁਭਣ ਨਹੀਂ ਦਿੰਦਾ।)

ਜੱਲਾਦ—ਅੱਛਾ, ਆਪ ਨਹੀਂ ਇਸਨੂੰ ਕਰਦ ਨਾਲ ਕਟਦਾ। ਅਸੀਂ ਤਾਂ ਕਹਿੰਦੇ ਸਾਂ, ਸਿੱਖਾਂ ਦਾ ਗੁਰੂ ਹੈ ਇਸ ਨੂੰ ਝਟਕਾ ਹੀ ਖੁਆਈਏ। ਪਰ ਇਹ ਸਾਡੇ ਹੱਥੋਂ ਹਲਾਲ ਕਰੇਵਾਂ ਕੇ ਹੀ ਖਾਏਗਾ।

(ਜੱਲਾਦ ਬੰਦਾ ਬਹਾਦਰ ਦੀ ਗੋਦੀ ਵਿਚੋਂ ਬੱਚਾ ਲੈ ਕੇ ਉਸ ਦੇ ਕਲੇਜੇ ਵਿਚ ਛੁਰੀ ਖੁਭੋਂਦਾ ਹੈ ਤੇ ਕਲੇਜਾ ਬਾਹਰ ਕਢ ਲੈਂਦਾ ਹੈ।)

ਮਾਤਾ ਸਾਹਿਬ ਕੌਰ—(ਚੀਖ ਮਾਰ ਕੇ) ਹਾਏ ਮੇਰਾ ਪੁਤਰ। (ਗਸ਼ੀ ਖਾ ਕੇ ਡਿਗ ਪੈਂਦੀ ਹੈ। ਇਕ ਅਮੀਰ ਦੇ ਇਸ਼ਾਰੇ ਉਤੇ ਉਸ ਨੂੰ ਘਸੀਟ ਕੇ ਪਰਦੇ ਪਿਛੇ ਲੈ ਜਾਂਦੇ ਹਨ।)

ਜੱਲਾਦ—(ਬੱਚੇ ਦਾ ਕਲੇਜਾ ਬੰਦਾ ਬਹਾਦਰ ਦੇ ਬੁਲ੍ਹਾਂ ਵਿਚ ਥੂਸਦਾ ਹੈ) ਖਾਂਦਾ ਕਿਉਂ ਨਹੀਂ ? ਹਲਾਲ ਹੈ, ਬੜਾ ਲਜ਼ੀਜ਼ ਹੋਵੇਗਾ।

(ਬੰਦਾ ਬਹਾਦਰ ਚੁਪਚਾਪ ਅੱਖਾਂ ਪਥਰਾਈਆਂ ਹੋਈਆਂ ਅਡੋਲ ਬੈਠਾ ਰਹਿੰਦਾ ਹੈ।)

ਬਾਦਸ਼ਾਹ—ਇਸ ਦੇ ਦੋਵੇਂ ਹੱਥ ਵੱਢ ਦਿਓ ਤੇ ਜੰਬੂਰਾਂ ਨਾਲ ਇਸ ਦਾ ਗੋਸ਼ਤ ਨੋਚ ਕੇ ਹੱਡੀਆਂ ਦਾ ਪਿੰਜਰ ਬਣਾ ਦਿਓ।

ਪਰਦਾ

ਅੰਕ 14

# ਅੰਮ੍ਰਿਤਸਰ ਸੰਨ 171

# ਦੀਵਾਲੀ ਦਾ ਉਤਸਵ

(ਇਕ ਪਾਸੇ ਬਾਬਾ ਕਾਹਨ ਸਿੰਘ ਦੀਵਾਨ ਲਾਈ ਬੈਠਾ ਹੈ, ਦੂਜੇ ਪਾਸੇ ਅਕਾਲ ਤਖ਼ਤ ਦੇ ਹੇਠਾਂ ਮਹੰਤ ਸਿੰਘ ਆਪਣਾ ਦੀਵਾਨ ਲਾਈ ਇਕ ਗੱਡੇ ਉਤੇ ਗਦੈਲਾ ਵਿਛਾਈ ਬੈਠਾ ਹੈ। ਹਰਿਮੰਦਰ ਸਾਹਿਬ ਵਿਚੋਂ ਇਕ ਗ੍ਰੰਥੀ ਪ੍ਰਾਤ ਵਿਚ ਚੜ੍ਹਾਵੇ ਦਾ ਧਨ ਸਿਰ ਉਤੇ ਚੁਕੀ ਲਈ ਆਉਂਦਾ ਹੈ। ਉਹ ਕਾਹਨ ਸਿੰਘ ਤੇ ਮਹੰਤ ਸਿੰਘ ਦੋਹਾਂ ਵਲ ਦੇਖ ਕੇ ਝਿਜਕ ਜਾਂਦਾ ਹੈ।)

ਮਹੰਤ ਸਿੰਘ—ਭਾਈ, ਇਧਰ ਲਿਆ, ਸਤਿਗੁਰੂ ਦੇ ਪੱਕੇ ਸਿੱਖ ਤਾਂ ਅਸੀਂ ਹਾਂ। (ਬਾਬਾ ਕਾਹਨ ਸਿੰਘ ਵਲ ਇਸ਼ਾਰਾ ਕਰਕੇ) ਇਹ ਤਾਂ ਮੁਗ਼ਲ ਸੂਬੇਦਾਰ ਨਾਲ ਰਲਿਆ ਹੋਇਆ ਹੈ।

(ਇਹ ਗੱਲ ਸੁਣ ਕੇ ਬਾਬਾ ਕਾਹਨ ਸਿੰਘ ਦਾ ਪੁਤਰ ਮੀਰੀ ਸਿੰਘ ਬਾਹਾਂ ਵੱਟੀ ਅੱਗੇ ਨੂੰ ਵਧਦਾ ਹੈ। ਓਧਰੋਂ ਮਹੰਤ ਸਿੰਘ ਦੇ ਸਾਥੀ ਲਾਹੌਰਾ ਸਿੰਘ ਦਾ ਪੁਤਰ ਸੰਗਤ ਸਿੰਘ ਉਸ ਨਾਲ ਆ ਪਿਲਚਦਾ ਹੈ। ਦੋਵੇਂ ਹੇਠ ਉਤੇ ਹੋ ਜਾਂਦੇ ਹਨ ਤੇ ਦੋਵਾਂ ਧਿਰਾਂ ਵਲੋਂ ਸਿੰਘ ਉਠ ਕੇ 'ਸੰਗਤ ਸਿੰਘ ਢਹਿ ਗਿਆ, ਬੰਦਈ ਢਹਿ ਗਿਆ," ਮੀਰੀ ਸਿੰਘ ਜਿਤ ਗਿਆ, ਮੁਗ਼ਲਈ ਢਹਿ ਗਿਆ ਦੇ ਆਵਾਜ਼ੇ ਉਠਦੇ ਹਨ। ਸਾਰੇ ਵਿਚ ਪੈਕੇ ਮੀਰੀ ਸਿੰਘ ਤੇ ਸੰਗਤ ਸਿੰਘ ਨੂੰ ਅਲਗ ਅਲਗ ਕਰਦੇ ਹਨ।)

ਲਾਹੌਰਾ ਸਿੰਘ (ਬਾਬਾ ਕਾਹਨ ਸਿੰਘ ਨੂੰ)—ਬਾਬਾ ਜੀ, ਤੁਹਾਨੂੰ ਤਾਂ ਮੁਗ਼ਲ ਸੂਬੇਦਾਰ ਵਲੋਂ ਚੜ੍ਹਾਵਾ ਸਿਧਾ ਆ ਜਾਂਦਾ ਹੈ। ਗੁਰੂ ਦੇ ਘਰ ਦਾ ਚੜ੍ਹਾਵਾ ਸਾਡੇ ਗ਼ਰੀਬਾਂ ਲਈ ਛਡ ਦਿਓ।

ਇਹ ਗੱਲ ਸੁਣ ਕੇ ਬਾਬਾ ਕਾਹਨ ਸਿੰਘ ਦੇ ਸਾਥੀ ਮਹੰਤ ਸਿੰਘ ਤੇ ਲਾਹੌਰਾ ਸਿੰਘ ਦੇ ਸਾਥੀਆਂ ਉਤੇ ਉਲਰ ਪੈਂਦੇ ਹਨ। ਉਹ ਥੋੜੇ ਹਨ, ਜਿਸ ਕਰਕੇ ਬਾਬਾ ਕਾਹਨ ਸਿੰਘ ਦੇ ਸਾਥੀ ਉਹਨਾਂ ਨੂੰ ਧੱਕੇ ਤੇ ਗਲਹਥੇ ਮਾਰ ਕੇ ਪਰਿਕ੍ਰਮਾ ਤੋਂ ਬਾਹਰ ਧੱਕਦੇ ਹਨ।)

ਲਾਹੌਰਾ ਸਿੰਘ—(ਆਪਣੀ ਪਿਰ ਮਾੜੀ ਦੇਖ ਕੇ ਆਪਣੇ ਸਾਥੀਆਂ ਨੂੰ)—ਚਲੋ, ਭਾਈ, ਨਿਕਲ ਚਲੋ, (ਬਾਬਾ ਕਾਹਨ ਸਿੰਘ ਵਲ ਇਸ਼ਾਰਾ ਕਰਕੇ) ਇਨ੍ਹਾਂ ਨੇ ਸਤਿਗੁਰੂ ਨੂੰ ਮਰਵਾ ਦਿਤਾ, ਇਹ ਸਾਡੇ ਕਦੋਂ ਬਣਦੇ ਹਨ?

(ਮਹੰਤ ਸਿੰਘ ਤੇ ਲਾਹੌਰਾ ਸਿੰਘ ਆਪਣੇ ਸਾਥੀਆਂ ਸਮੇਤ ਪਰਿਕ੍ਰਮਾ ਵਿਚੋਂ ਨਿਕਲ ਜਾਂਦੇ ਹਨ। ਇਕ ਮੁਗ਼ਲ ਅਧਿਕਾਰੀ ਦਸ ਸਿਪਾਹੀ ਲੈ ਕੇ ਬਾਬਾ ਕਾਹਨ ਸਿੰਘ ਪਾਸ ਆਉਂਦਾ ਹੈ ਤੇ ਪ੍ਰਾਤ ਦੇ ਧਨ ਵਿਚੋਂ ਇਕ ਹਜ਼ਾਰ ਰੁਪਿਆ ਸਰਕਾਰ ਦਾ ਮਾਮਲਾ ਲੈ ਕੇ ਚਲਾ ਜਾਂਦਾ ਹੈ।)

ਪਰਦਾ

# ਪ੍ਰਸਤਾਵਨਾ

੧

ਗੁਰੂ ਗੋਬਿੰਦ ਸਿੰਘ ਜੀ ਦੇ ਮੁਗਲ ਰਾਜਵੰਸ ਨਾਲ ਸੰਬੰਧਾਂ ਉਤੇ ਇਤਿਹਾਸਕ ਤੇ ਵਿਗਿਆਨਕ ਦ੍ਰਿਸ਼ਟੀ ਤੋਂ ਅਣਜਾਣ ਸਿੱਖ ਇਤਿਹਾਸਕਾਰਾਂ ਵਲੋਂ ਬਹੁਤ ਧੁੰਧਲਾ ਜਿਹਾ ਵਾਤਾਵਰਣ ਪੈਦਾ ਕੀਤਾ ਗਿਆ ਹੈ। ਇਹ ਇਤਿਹਾਸਕ ਤੱਥ ਜਾਪਦਾ ਹੈ ਕਿ ਮੁਗਲ ਸ਼ਹਿਨਸ਼ਾਹ ਬਹਾਦਰ ਸ਼ਾਹ ਦੇ ਤਖਤ ਉਤੇ ਬੈਠਣ ਤੋਂ ਪਹਿਲਾਂ ਤੋਂ ਗੁਰੂ ਜੀ ਨਾਲ ਚੰਗੇ ਸੰਬੰਧ ਸਨ। 'ਬਚਿੱਤਰ ਨਾਟਕ' ਵਿਚ ਗੁਰੂ ਗੋਬਿੰਦ ਸਿੰਘ ਦੇ ਆਪਣੇ ਕਹਿਣ ਅਨੁਸਾਰ ਜਦੋਂ ਗੁਰੂ ਸਾਹਿਬ ਦੇ ਦਵੈਸ਼ੀਆਂ ਨੇ ਲਾਹੌਰ ਦੇ ਸੂਬੇਦਾਰ ਪਾਸ ਸ਼ਿਕਾਇਤ ਕੀਤੀ ਕਿ ਗੁਰੂ ਸਾਹਿਬ ਫੌਜ ਬਣਾ ਰਹੇ ਸਨ ਤੇ ਹਥਿਆਰ ਇਕੱਠੇ ਕਰ ਰਹੇ ਸਨ ਤਾਂ ਸ਼ਹਿਜ਼ਾਦਾ ਮੁਅਜ਼ਮ (ਪਿਛੋਂ ਜਾ ਕੇ ਬਹਾਦਰ ਸ਼ਾਹ) ਲਾਹੌਰ ਆਇਆ ਹੋਇਆ ਸੀ। ਉਸ ਨੇ ਇਨ੍ਹਾਂ ਸ਼ਿਕਾਇਤਾਂ ਦੀ ਜਾਂਚ ਕਰਨ ਲਈ ਆਪਣੇ ਅਹਦੀ ਆਨੰਦਪੁਰ ਸਾਹਿਬ ਭੇਜੇ। ਉਨ੍ਹਾਂ ਦੀ ਪੜਤਾਲ ਅਨੁਸਾਰ ਗੁਰੂ ਸਾਹਿਬ ਵਿਰੁਧ ਸ਼ਿਕਾਇਤਾਂ ਵਿਚ ਸਚਾਈ ਕੋਈ ਨਹੀਂ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਕਥਨ ਅਨੁਸਾਰ ਉਨ੍ਹਾਂ ਦੋਖ਼ੀਆਂ ਨੂੰ ਮੁਗਲ ਅਧਿਕਾ-ਰੀਆਂ ਵਲੋਂ ਬਹੁਤ ਅਪਮਾਨ ਭਰੇ ਦੰਡ ਦਿਤੇ ਗਏ (ਉਹਨਾਂ ਦੇ ਮੂੰਹ ਸਿਰ ਉਤੇ ਗੰਦਗੀ ਦੇ ਬੋਰੇ ਬੰਨ੍ਹੇ ਗਏ) ਜਿੰਨ੍ਹਾਂ ਨੂੰ ਅਜਕਲ ਦੇ ਸਮੇਂ ਅਸੀਂ ਅਨਮਨੁੱਖੀ ਦੰਡ ਆਂਖਾਂਗੇ।

ਗੁਰੂ ਸਾਹਿਬ ਦੇ ਆਨੰਦਪੁਰ ਸ਼ਾਹਿਬ ਛਡਣ ਬਾਰੇ ਵ੍ਰਿਤਾਂਤ ਵੀ ਬਹੁਤ ਗੰਧਲੇ ਹਨ। ਜਦੋਂ ਕੋਈ ਸੈਨਾ ਕਿਸੇ ਕਿਲੇ ਵਿਚ ਘਿਰ ਜਾਂਦੀ ਹੈ ਤਾਂ ਉਸ ਅੱਗੇ ਚਾਰ ਹੀ ਰਸ਼ਤੇ ਹੁੰਦੇ ਹਨ ਜਾਂ ਤਾਂ ਉਹ ਘੇਰਾ ਪਾਣ ਵਾਲਿਆਂ ਨੂੰ ਮਾਰ ਕੇ ਭਜਾ ਦੇਵੇ, ਜਾਂ ਉਸਨੂੰ ਇਹ ਆਸ ਹੋਵੇ ਕਿ ਉਸ ਦੀ ਸਹਾਇਤਾ ਲਈ ਕੋਈ ਹੋਰ ਫੌਜ ਬਾਹਰੋਂ ਆ ਕੇ ਘੇਰਾ ਪਾਣ ਵਾਲਿਆਂ ਉਤੇ ਹਮਲਾ ਕਰੇਗੀ। ਤੀਜੇ, ਜਾਂ ਉਹ ਘਿਰੀ ਹੋਈ ਫੌਜ ਕਿਲੇ ਵਿਚੋਂ ਬਾਹਰ ਨਿਕਲ ਕੇ ਲੜ ਭਿੜ ਕੇ ਘੇਰਾ ਪਾਉਣ ਵਾਲਿਆਂ ਦੀਆਂ ਸਫ਼ਾਂ ਨੂੰ ਚੀਰ ਕੇ ਬਾਹਰ ਨਿਕਲ ਜਾਵੇ ਤੇ ਜਾਂ ਫਿਰ ਘੇਰਾ ਪਾਣ ਵਾਲੀ ਫੌਜ ਨਾਲ ਕੋਈ ਸਮਝੌਤਾ ਕਰਕੇ ਆਪਣੇ ਆਪ ਹੀ ਕਿਲਾ ਛਡ ਕੇ ਕਿਧਰੇ ਚਲੀ ਜਾਵੇ। ਵਾਸਤਵ ਵਿਚ, ਇਹ ਚੌਥਾ ਵਿਕਲਪ

ਘਿਰੀ ਹੋਈ ਫ਼ੌਜ ਵਲੋਂ ਆਪਣੀ ਹਾਰ ਮੰਨਣ ਦੇ ਤੁਲ ਹੁੰਦਾ ਹੈ। ਇਹ ਆਤਮ ਸਮਰਪਣ ਦਾ ਹੀ ਇਕ ਰੂਪ ਹੁੰਦਾ ਹੈ, ਜਿਸ ਵਿਚ ਸਿੱਧੇ ਹੀ ਬੰਦੀ ਹੋ ਜਾਣ ਦੀ ਥਾਂ ਉਹਨਾਂ ਨੂੰ ਕਿਧਰੇ ਨੱਸ ਜਾਣ ਲਈ ਮੌਕਾ ਮਿਲ ਜਾਂਦਾ ਹੈ। ਕਿਸੇ ਵੀ ਘਿਰੀ ਹੋਈ ਫ਼ੌਜ ਲਈ ਇਹ ਸੰਭਵ ਨਹੀਂ ਹੁੰਦਾ ਕਿ ਉਹ ਕਿਲੇ ਵਿਚ ਡਟ ਕੇ ਬੈਠੀ ਰਹੇ ਤੇ ਘੇਰਾ ਪਾਉਣ ਵਾਲੀ ਫ਼ੌਜ ਆਪੇ ਹੀ ਥੱਕ ਟੁਟ ਕੇ ਘੇਰਾ ਹਟਾ ਲਵੇ। ਸਿੱਖ ਇਤਿਹਾਸਕਾਰਾਂ ਅਨੁਸਾਰ ਆਨੰਦਪੁਰ ਸਾਹਿਬ ਵਿਚ ਘਿਰੀ ਫ਼ੌਜ ਨੇ ਚੌਥਾ ਰਾਹ ਅਪਣਾਇਆ। ਇਸ ਗੱਲ ਦੀ ਪੁਸ਼ਟੀ ਜ਼ਫ਼ਰਨਾਮੇ ਵਿਚੋਂ ਮਿਲਦੀ ਹੈ ਜਿਸ ਵਿਚ ਇਹ ਸ਼ਿਕਾਇਤ ਵੀ ਕੀਤੀ ਗਈ ਹੈ ਕਿ ਮੁਗ਼ਲ ਫ਼ੌਜ ਨੇ ਆਪਣਾ ਵਚਨ ਨਹੀਂ ਪਾਲਿਆ ਤੇ ਨਿਕਲੀ ਜਾਂਦੀ ਫ਼ੌਜ ਉਤੇ ਥਾਉਂ ਥਾਈਂ ਹੱਲੇ ਕਰਕੇ ਇਸ ਨੂੰ ਕਰੀਬ ਕਰੀਬ ਖ਼ਤਮ ਹੀ ਕਰ ਦਿਤਾ। ਸਮਕਾਲੀ ਮੁਸਲਮਾਨ ਇਤਿਹਾਸਾਂ ਵਿਚ ਆਨੰਦਪੁਰ ਸਾਹਿਬ ਤੇ ਚਮਕੌਰ ਸਾਹਿਬ ਦੀਆਂ ਲੜਾਈਆਂ ਦਾ ਕੋਈ ਜ਼ਿਕਰ ਨਹੀਂ।

ਸਿੱਖ ਇਤਿਹਾਸਕਾਰਾਂ ਨੇ ਇਹ ਵੀ ਕਿਹਾ ਹੈ ਕਿ ਆਨੰਦਪੁਰ ਸਾਹਿਬ ਤੋਂ ਬਾਹਰ ਨਿਕਲਣ ਪਿਛੋਂ ਪਰਿਵਾਰ ਵਿਛੋੜੇ ਦੇ ਸਥਾਨ ਤੋਂ ਗੁਰੂ ਸਾਹਿਬ ਦੇ ਮਹਿਲਾਂ ਨੂੰ ਭਾਈ ਮਨੀ ਸਿੰਘ ਦੇ ਨਾਲ ਦਿੱਲੀ ਭੇਜ ਦਿਤਾ ਗਿਆ। ਪਰ ਇਹ ਗੱਲ ਤਰਕਸ਼ੀਲ ਨਹੀਂ ਜਾਪਦੀ। ਜੇ ਗੁਰੂ ਸਾਹਿਬ ਮੁਗ਼ਲ ਰਾਜ ਦੇ ਵਿਰੁਧ ਵਿਦ੍ਰੋਹੀ ਸਨ ਤਾਂ ਉਹਨਾਂ ਦੇ ਮਹਿਲਾਂ ਨੂੰ ਦਿੱਲੀ ਵਿਚ ਢੋਈ ਕਿਵੇਂ ਤੇ ਕਿਸ ਤੋਂ ਮਿਲ ਸਕਦੀ ਸੀ?

ਸਿੱਖ ਰਵਾਇਤਾਂ ਅਨੁਸਾਰ ਹੀ ਜਦੋਂ ਗੁਰੂ ਗੋਬਿੰਦ ਸਿੰਘ ਜੀ ਦਮਦਮੇ ਸਾਹਿਬ ਠਹਿਰੇ ਹੋਏ ਸਨ ਤਾਂ ਭਾਈ ਮਨੀ ਸਿੰਘ ਮਹਿਲਾਂ ਨੂੰ ਉਥੇ ਲੈ ਆਇਆ ਤੇ ਫਿਰ ਜਦੋਂ ਗੁਰੂ ਸਾਹਿਬ ਸ਼ਹਿਜ਼ਾਦਾ ਮੁਆਜ਼ਮ (ਜਿਸ ਨਾਲ ਉਨ੍ਹਾਂ ਦੇ ਮਿੱਤਰਾਨਾ ਸੰਬੰਧ ਰਹੇ ਸਨ) ਦੀ ਸਹਾਇਤਾ ਲਈ ਪੰਜ ਸੌ ਸਵਾਰ ਲੈ ਕੇ ਜਾਜੂ ਦੇ ਸਥਾਨ ਉਤੇ ਲੜਨ ਗਏ, ਤਾਂ ਗੁਰੂ ਸਾਹਿਬ ਦੇ ਮਹਿਲਾਂ ਨੂੰ ਫਿਰ ਦਿੱਲੀ ਤੋਰ ਦਿਤਾ ਗਿਆ। ਵਧੇਰੇ ਤਰਕਸ਼ੀਲ ਗੱਲ ਇਹ ਲਗਦੀ ਹੈ ਕਿ ਪਹਿਲੀ ਵਾਰੀ ਗੁਰੂ ਸਾਹਿਬ ਦੇ ਮਹਿਲ ਦਿੱਲੀ ਨਹੀਂ ਗਏ, ਭਾਈ ਮਨੀ ਸਿੰਘ ਨਾਲ ਹੀ ਕਿਧਰੇ ਲੁਕ ਛਿਪ ਗਏ, ਕਿਉਂ ਕਿ ਉਸ ਵੇਲੇ ਦਿੱਲੀ ਪਹੁੰਚਣਾ ਉਨ੍ਹਾਂ ਲਈ ਆਪਣੇ ਆਪ ਬੰਦੀ ਵਿਚ ਪੈ ਜਾਣ ਦੇ ਬਰਾਬਰ ਸੀ। ਪਰ ਜਦੋਂ ਔਰੰਗਜ਼ੇਬ ਦੇ ਮਰ ਜਾਣ ਨਾਲ ਹਾਲਾਤ ਸੁਖਾਵੇਂ ਹੋ ਗਏ ਤੇ ਉਸ ਦੇ ਪੁੱਤਰਾਂ ਵਿਚ ਤਖ਼ਤ ਉਤੇ ਬੈਠਣ ਬਾਰੇ ਲੜਾਈ ਛਿੜ ਪਈ ਤਾਂ ਮਹਿਲਾਂ ਨੂੰ ਦਿੱਲੀ ਭੇਜਣਾ ਸੰਭਵ ਹੋ ਗਿਆ, ਭਾਵੇਂ ਇਸ ਸਮੇਂ ਵੀ ਜਿਤਨਾ ਚਿਰ ਬਹਾਦਰ ਸ਼ਾਹ ਜਿੱਤ ਨਹੀਂ ਗਿਆ ਸੀ, ਦਿੱਲੀ ਵਿਚ ਉਸ ਦੇ ਵਿਰੋਧੀ ਛੋਟੇ ਭਰਾ ਆਜ਼ਮ ਨੇ ਤਖ਼ਤ ਸੰਭਾਲਿਆ ਹੋਇਆ ਸੀ। ਮਹਿਲਾਂ ਦਾ ਦਿੱਲੀ ਜਾਣਾ ਓਦੋਂ ਹੀ ਸੰਭਵ ਹੋ ਸਕਦਾ ਸੀ ਜਦੋਂ ਬਹਾਦਰ ਸ਼ਾਹ ਤਖ਼ਤ ਦੀ ਲੜਾਈ ਜਿੱਤ ਗਿਆ ਸੀ, ਉਸ ਨੇ ਗੁਰੂ ਸਾਹਿਬ ਨੂੰ ਉਸ ਦੀ ਸਹਾਇਤਾ ਕਰਨ ਬਦਲੇ ਖਿਲਤ ਤੇ ਸਨਮਾਨ ਦਿਤਾ ਸੀ ਤੇ ਇਸ ਤਰ੍ਹਾਂ ਗੁਰੂ ਸਾਹਿਬ ਦੀ ਬਹਾਦਰ ਸ਼ਾਹ ਨਾਲ ਦੋਸਤੀ ਪੱਕੀ ਹੋ ਗਈ ਸੀ।

ਫਿਰ ਜਦੋਂ ਬੰਦਾ ਬਹਾਦਰ ਪੰਜਾਬ ਵਿਚ ਆਇਆ, ਸਿੰਘ ਉਸ ਦੇ ਝੰਡੇ ਹੇਠਾਂ ਇਕੱਠੇ ਹੋ ਗਏ ਤੇ ਉਸ ਨੇ ਪੰਜਾਬ ਵਿਚ ਹੇਠਲੀ ਉਤੇ ਲਿਆ ਦਿਤੀ ਤਾਂ ਇਹ ਖਿਆਲ ਕਿਵੇਂ ਕੀਤਾ ਜਾ ਸਕਦਾ ਹੈ ਕਿ ਮੁਗਲ ਦਰਬਾਰ ਵਲੋਂ ਗੁਰੂ ਸਾਹਿਬ ਦੇ ਮਹਿਲਾਂ ਉਤੇ ਬੰਦਾ ਬਹਾਦਰ ਨਾਲ ਕੋਈ ਉਹਨਾਂ ਦੇ ਹੱਕ ਦਾ ਸਮਝੌਤਾ ਕਰਵਾਣ ਲਈ ਜ਼ੋਰ ਨਹੀਂ ਪਾਇਆ ਗਿਆ ਹੋਵੇਗਾ ? ਸਿੱਖ ਇਤਿਹਾਸਕਾਰਾਂ ਨੇ ਜੋ ਕੁਝ ਵੀ ਇਸ ਸਮੇਂ ਬਾਰੇ ਲਿਖਿਆ ਹੈ, ਕੋਈ ਸਵਾ ਸੌ ਵਰ੍ਹੇ ਪਿਛੋਂ ਜਾ ਕੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇ ਲਿਖਿਆ ਹੈ ਤੇ ਉਹਨਾਂ ਨੇ ਮੁਗ਼ਲ-ਦਰਬਾਰ ਵਲੋਂ ਮਾਤਾ ਸੁੰਦਰੀ ਉਤੇ ਜ਼ੋਰ ਪਾਏ ਜਾਣ, ਮਾਤਾ ਸੁੰਦਰੀ ਦੇ ਬੰਦਾ ਬਹਾਦਰ ਨੂੰ ਸਮਝੌਤਾ ਕਰਨ ਲਈ ਜ਼ੋਰ ਪਾਣ, ਤੇ ਬੰਦਾ ਬਹਾਦਰ ਦੇ ਮਾਤਾ ਸੁੰਦਰੀ ਦਾ ਕਹਿਣਾ ਨਾ ਮੰਨਣ ਤੋਂ ਪੈਦਾ ਹੋਏ ਵਿਗਾੜ ਨੂੰ ਵਿਸਤਾਰ ਵਿਚ ਵਰਣਨ ਕੀਤਾ ਹੈ, ਭਾਵੇਂ ਇਸ ਵਿਚ ਉਹਨਾਂ ਨੇ ਸਾਰਾ ਦੋਸ਼ ਬੰਦਾ ਬਹਾਦਰ ਦੇ ਸਿਰ ਹੀ ਮੜ੍ਹਿਆ ਹੈ। ਸਚ ਤਾਂ ਇਹ ਹੈ ਕਿ ਸੰਨ 1928 ਤਕ ਸਾਰੀ ਸਿੱਖ ਪਰੰਪਰਾ ਬੰਦਾ ਬਹਾਦਰ ਨੂੰ ਪਤਿਤ ਸਿੱਖ ਆਖਦੀ ਸੀ, ਜਿਸ ਨੇ ਗੁਰੂ ਗੋਬਿੰਦ ਸਿੰਘ ਦਾ ਅੰਮ੍ਰਿਤਧਾਨ ਕਰਕੇ ਵੀ ਆਪਣੇ ਵੈਰਾਗੀ ਪਿੱਛੇ ਨੂੰ ਤਿਆਗਿਆ ਨਹੀਂ ਸੀ। ਉਸ ਦੇ ਉਤੇ ਤਿੰਨ ਵੱਡੇ ਦੋਸ਼ ਲਗਾਏ ਜਾਂਦੇ ਸਨ, ਇਕ ਉਸ ਦਾ ਆਪਣੇ ਆਪ ਨੂੰ ਗੁਰੂ ਬਣਾ ਕੇ ਸਿੰਘਾਂ ਵਿਚ ਮਾਸ ਖਾਣਾ ਬੰਦ ਕਰਨਾ, ਲਾਲ ਕਪੜੇ ਪਹਿਨਣਾ ਪ੍ਰਚਲਿਤ ਕਰਨਾ ਤੇ ਵਾਹਿਗੁਰੂ ਜੀ ਕੀ ਫ਼ਤਹਿ ਦੀ ਥਾਂ 'ਫ਼ਤਹਿ ਦਰਸ਼ਣ' ਦਾ ਜੈਕਾਰਾ ਪ੍ਰਚਲਿਤ ਕਰਨਾ। ਦੂਜਾ ਕਈ ਵਿਆਹ ਕਰਵਾਣਾ ਤੇ ਤੀਜਾ ਮਾਤਾ ਸੁੰਦਰੀ ਦਾ ਅਪਮਾਨ ਕਰਨਾ। ਇਸ ਤਰ੍ਹਾਂ ਸਿੱਖ ਪਰੰਪਰਾ ਬੰਦਾ ਬਹਾਦਰ ਦੇ ਛੇ ਸਾਲ ਦੇ ਪਰਾਕ੍ਰਮਾਂ ਨੂੰ ਸਿੱਖ ਇਤਿਹਾਸ ਵਿਚੋਂ ਕੱਢ ਦਿੰਦੀ ਸੀ। ਪਰ ਜਦੋਂ ਭਾਈ ਪਰਮਾਨੰਦ ਨੇ 1928 ਵਿਚ 'ਵੈਰਾਗੀ ਵੀਰ' ਪੁਸਤਕ ਲਿਖੀ, ਜਿਸ ਵਿਚ ਉਸ ਨੇ ਗੁਰੂ ਗੋਬਿੰਦ ਸਿੰਘ ਵਲੋਂ ਮਾਧੋ ਦਾਸ ਵੈਰਾਗੀ ਨੂੰ ਆਪਣੇ ਪੁਤਰਾਂ ਦੇ ਕਤਲ ਤੇ ਸਿੱਖ ਸੰਪਰਦਾਇ ਨਾਲ ਮੁਗਲਾਂ ਵਲੋਂ ਕੀਤੇ ਅਤਿਆਚਾਰ ਦਾ ਬਦਲਾ ਲੈਣ ਲਈ ਪੰਜਾਬ ਭੇਜਿਆ ਗਿਆ ਦੱਸਿਆ ਤੇ ਇਸ ਤਰ੍ਹਾਂ ਇਕ ਵੈਰਾਗੀ ਮਾਧੋ ਦਾਸ ਨੂੰ ਗੁਰੂ ਗੋਬਿੰਦ ਸਿੰਘ ਤੋਂ ਉਪਰ ਦੀ ਚੱਲਦਾ ਪੇਸ਼ ਕੀਤਾ। ਉਸ ਸਮੇਂ ਸਿੱਖਾਂ ਨੂੰ ਸੋਝੀ ਆਈ ਕਿ ਉਹ ਬੰਦਾ ਬਹਾਦਰ ਨੂੰ ਪਤਿਤ ਕਰਾਰ ਦੇ ਕੇ ਸਿੱਖ ਇਤਿਹਾਸ ਵਿਚੋਂ ਕੱਢ ਕੇ ਆਪਣੇ ਹੀ ਗੁਰੂ ਪੰਥ ਦੇ ਇਤਿਹਾਸ ਨੂੰ ਨੀਵਾਂ ਬਣਾ ਰਹੇ ਸਨ। ਫਿਰ ਉਹਨਾਂ ਨੇ ਜ਼ੋਰ ਸ਼ੋਰ ਨਾਲ ਕਹਿਣਾ ਸ਼ੁਰੂ ਕੀਤਾ ਕਿ ਬੰਦਾ ਬਹਾਦਰ ਨੇ ਗੁਰੂ ਗੋਬਿੰਦ ਸਿੰਘ ਪਾਸੋਂ ਅੰਮ੍ਰਿਤ ਪਾਨ ਕੀਤਾ ਸੀ, ਉਸ ਦਾ ਨਾ ਬੰਦਾ ਸਿੰਘ ਰਖਿਆ ਗਿਆ ਸੀ ਤੇ ਉਸ ਦੇ ਕਾਰਨਾਮੇ ਸਿੱਖ ਕੌਮ ਦੇ ਕਾਰਨਾਮੇ ਹਨ। ਅਜੋਕੇ ਸਮੇਂ ਦੇ ਪ੍ਰਮੁਖ ਸਿੱਖ ਇਤਿਹਾਸਕਾਰ ਡਾਕਟਰ ਗੰਡਾ ਸਿੰਘ ਨੇ ਅੰਗਰੇਜ਼ੀ ਵਿਚ 'ਬੰਦਾ ਸਿੰਘ ਬਹਾਦਰ' ਪੁਸਤਕ ਲਿਖੀ ਜਿਸ ਵਿਚ ਉਸ ਨੇ ਸਿੱਖ ਪਰੰਪਰਾ ਦੇ ਬੰਦਾ ਬਹਾਦਰ ਬਾਰੇ ਉਲਾਰ,

ਮੈਂ ਨਾਂ ਤਾਂ ਪਹਿਲਾਂ ਵਾਲੀ ਚਲੀ ਆ ਰਹੀ ਸਿੱਖ ਪਰੰਪਰਾ ਨਾਲ ਸਹਿਮਤ ਹਾਂ ਤੇ ਨਾ ਹੀ ਡਾਕਟਰ ਗੰਡਾ ਸਿੰਘ ਦੀ ਇਸ ਬਾਰੇ ਸਫ਼ਾਈ ਨਾਲ। ਜੇ, ਜਿਵੇਂ ਡਾਕਟਰ ਗੰਡਾ ਸਿੰਘ ਵੀ ਮੰਨਣ ਨੂੰ ਤਿਆਰ ਹਨ ਬੰਦਾ ਬਹਾਦਰ ਦੀ ਮ੍ਰਿਤੂ ਤੋਂ ਪਿਛੋਂ ਖਾਲਸੇ ਵਿਚ ਬੰਦਈ ਤੇ ਦੂਜੇ ਖਾਲਸੇ ਦੀ ਦੁਫਾੜ ਪੈ ਗਈ ਤਾਂ ਇਸ ਨੂੰ ਕੇਵਲ ਉਸ ਘੜੀ ਤਕ ਸੀਮਿਤ ਨਹੀਂ ਕੀਤਾ ਜਾ ਸਕਦਾ। ਇਹ ਦੁਫਾੜ ਬੰਦਾ ਬਹਾਦਰ ਦੇ ਜੀਵਨ ਕਾਲ ਵਿਚ ਹੀ ਹੋ ਗਈ ਪ੍ਰਤੀਤ ਹੁੰਦੀ ਹੈ। ਬਾਬਾ ਬਿਨੋਦ ਸਿੰਘ ਦਾ ਗੁਰਦਾਸ ਨੰਗਲ ਦੀ ਗੜ੍ਹੀ ਵਿਚੋਂ ਬੰਦਾ ਬਹਾਦਰ ਨਾਲ ਝਗੜ ਕੇ ਨਿਕਲ ਆਉਣਾ ਇਸ ਵਡੇਰੇ ਮਤ ਭੇਦ ਵਲ ਇਕ ਬਲਵਾਨ ਸੰਕੇਤ ਹੈ। ਜੇ ਬਿਨੋਦ ਸਿੰਘ ਆਪਣੇ ਜੱਥੇ ਨਾਲ ਲੜਦਾ ਮਾਰਦਾ ਮੁਗ਼ਲਾਂ ਦੇ ਘੇਰੇ ਵਿਚੋਂ ਨਿਕਲ ਸਕਦਾ ਸੀ ਤਾਂ ਬੰਦਾ ਬਹਾਦਰ ਕਿਉਂ ਨਹੀਂ ? ਮੈਨੂੰ ਤਾਂ ਇਹ ਸਪਸ਼ਟ ਹੈ ਕਿ ਬਿਨੋਦ ਸਿੰਘ ਮੁਗ਼ਲ ਸੈਨਾ ਦੀ ਮਰਜ਼ੀ ਨਾਲ ਹੀ ਘੇਰੇ ਵਿਚੋਂ ਨਿਕਲ ਆਇਆ ਸੀ। ਪ੍ਰਸ਼ਨ ਉਠਦਾ ਹੈ ਕੀ ਬੰਦਾ ਬਹਾਦਰ ਬਿਨੋਦ ਸਿੰਘ ਵਾਕਰ ਹੀ ਉਸ ਦੇ ਨਾਲ ਮਿਲਕੇ ਲੜਦਾ ਮਾਰਦਾ ਬਾਹਰ ਘੇਰੇ ਨੂੰ ਤੋੜ ਕੇ ਨਹੀਂ ਨਿਕਲ ਸਕਦਾ ਸੀ ? ਉਸ ਨੇ ਇਉਂ ਘੇਰਾ ਤੋੜ ਕੇ ਨਿਕਲ ਜਾਣ ਦਾ ਸਾਹਸ ਕਿਉਂ ਨਾ ਕੀਤਾ। ਇਸ ਸਥਿਤੀ ਵਿਚ ਤੇ ਆਨੰਦਪੁਰ ਦੀ ਸਥਿਤੀ ਵਿਚ ਕੁਝ ਮੇਲ ਵੀ ਹੈ ਤੇ ਕੁਛ ਅੰਤਰ ਵੀ। ਪਰ ਦੋਵੇਂ ਵਾਰ ਬੰਦਾ ਬਹਾਦਰ ਦੇ ਲੋਗਗੜ੍ਹ ਵਿਚੋਂ ਘੇਰਾ ਤੋੜ ਕੇ ਨਿਕਲ ਜਾਣ ਨਾਲ ਇਕ ਅਰਥ ਭਰਪੂਰ ਅੰਤਰ ਹੈ। ਉਹ ਇਹ ਹੈ ਕਿ ਜਾਂ ਤਾਂ ਬੰਦਾ ਬਹਾਦਰ ਨੂੰ ਬਾਬਾ ਬਿਨੋਦ ਸਿੰਘ ਦੀ ਸੁਹਿਰਦਤਾ ਬਾਰੇ ਸੰਦੇਹ ਸੀ ਤੇ ਜਾਂ ਉਸ ਨੇ ਬਾਬਾ ਬਿਨੋਦ ਸਿੰਘ ਨੂੰ ਆਪਣੇ ਜੱਥੇ ਨਾਲ ਬਾਹਰ ਤੋਰ ਕੇ ਮੁਗਲ ਸੈਨਾ ਦੀ ਤਾਕਤ ਦਾ ਅਨੁਮਾਨ ਲਗਾਣਾ ਚਾਹਿਆ ਤੇ ਉਸ ਨੂੰ ਆਸ ਸੀ ਕਿ ਬਿਨੋਦ ਸਿੰਘ ਬਾਹਰ ਜਾ ਕੇ ਅੰਮ੍ਰਿਤਸਰ ਵਿਚੋਂ, ਜਿਥੇ ਉਸਦਾ ਪੁੱਤਰ ਬਾਬਾ ਕਾਹਨ ਸਿੰਘ ਤੇ ਹੋਰ ਸਿੰਘ ਚੋਖੀ ਸੈਨਾ ਲਈ ਬੈਠੇ ਸਨ, ਉਨ੍ਹਾਂ ਨੂੰ ਲੈ ਕੇ ਉਸ ਨੂੰ ਘੇਰਾ ਪਾਈ ਬੈਠੀ ਮੁਗ਼ਲ ਸੈਨਾ ਉਤੇ ਬਾਹਰੋਂ ਧਾਵਾ ਕਰਨਗੇ ਤੇ ਬੰਦਾ ਬਹਾਦਰ ਅੰਦਰੋਂ ਤੇ ਇਸ ਤਰ੍ਹਾਂ ਮੁਗ਼ਲ ਸੈਨਾ ਉਲਟੀ ਉਹਨਾਂ ਦੇ ਘੇਰੇ ਵਿਚ ਆ ਜਾਏਗੀ।

ਬਾਬਾ ਬਿਨੋਦ ਸਿੰਘ ਆਪਣੇ ਜੱਥੇ ਨਾਲ ਬਾਹਰ ਨਿਕਲਕੇ ਫਿਰ ਕੀ ਕਰਦੇ ਰਹੇ ? ਉਨ੍ਹਾਂ ਹੋਰ ਸਿੰਘਾਂ ਨੂੰ ਲੈ ਕੇ ਗੁਰਦਾਸ ਨੰਗਲ ਨੂੰ ਘੇਰੀ ਬੈਠੀ ਮੁਗਲ ਸੈਨਾ ਉਤੇ ਧਾਵਾ ਕਿਉਂ ਨਾ ਕੀਤਾ ? ਫਿਰ ਭਾਵੇਂ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਹੀ ਇਹ ਸੰਕੇਤ ਸਪਸ਼ਟ ਮਿਲਦਾ ਹੈ ਕਿ ਬਾਬਾ ਕਾਹਨ ਸਿੰਘ ਮੁਗ਼ਲਾਂ ਨਾਲ ਸਮਝੌਤਾ ਕਰਕੇ ਪੰਜ ਸੌ ਸਿਪਾਹੀਆਂ ਦੀ ਤਨਖਾਹ ਲੈਣੀ ਕਰਕੇ ਲੜਾਈ ਵਿਚੋਂ ਨਿਕਲ ਕੇ ਅੰਮ੍ਰਿਤਸਰ ਬੈਠ ਗਿਆ ਸੀ। ਬਾਬਾ ਬਿਨੋਦ ਸਿੰਘ ਨੇ ਵੀ ਇਸੇ ਤਰ੍ਹਾਂ ਕੀਤਾ ਪ੍ਰਤੀਤ ਹੁੰਦਾ ਹੈ।

ਪਰ ਵੱਡੀ ਗੱਲ ਜੋ ਮੈਂ ਏਥੇ ਛੇੜਨੀ ਚਾਹੁੰਦਾ ਹਾਂ ਉਹ ਇਹ ਹੈ। ਕੀ ਬੰਦਾ ਬਹਾਦਰ ਸਚ ਹੀ ਇਕ ਵੈਰਾਗੀ ਸੀ ਜੋ ਗੁਰੂ ਗੋਬਿੰਦ ਸਿੰਘ ਨੂੰ ਨਾਦੇੜ ਵਿਖੇ ਮਿਲਿਆ ਤੇ ਉਸ ਨੇ ਸਿੰਘ ਸਜਕੇ ਗੁਰੂ ਸਾਹਿਬ ਨੂੰ ਇਤਨਾ ਪ੍ਰਭਾਵਿਤ ਕੀਤਾ ਕਿ ਉਨ੍ਹਾਂ ਨੇ ਆਪਣੇ ਯੋਗ ਪੰਜਾਬ ਵਿਚ ਕਰਨ ਵਾਲਾ ਸਾਰਾ ਕੰਮ ਬੰਦਾ ਬਹਾਦਰ ਦੇ ਸਪੁਰਦ ਕਰ ਦਿਤਾ ? ਤੇ ਕੀ

ਗੁਰੂ ਸਾਹਿਬ ਦੇ ਮਨ ਵਿਚ ਇਹ ਗੱਲ ਸੀ ਕਿ ਉਹ ਪਹਿਲਾਂ ਬੰਦਾ ਬਹਾਦਰ ਨੂੰ ਭੇਜ ਕੇ ਪੰਜਾਬ ਦੇ ਸਿੰਘਾਂ ਦਾ ਪ੍ਰਤਿਕਰਮ ਵੇਖਣਗੇ ? ਤੇ ਜੇ ਇਹ ਪ੍ਰਤਿਕਰਮ ਉਤਸ਼ਾਹਜਨਕ ਹੋਇਆ ਤਾਂ ਉਹ ਪਿਛੋਂ ਆਪ ਵੀ ਆ ਜਾਣਗੇ ? ਪੰਜਾਬ ਵਿਚ ਪ੍ਰਤਿਕਰਮ ਤਾਂ ਬਹੁਤ ਉਤਸ਼ਾਹਜਨਕ ਹੋਇਆ ਪਰ ਗੁਰੂ ਗੋਬਿੰਦ ਸਿੰਘ ਬੰਦਾ ਬਹਾਦਰ ਦੇ ਪਿਛੇ ਨਾ ਆ ਸਕੇ ਕਿਉਂਕਿ ਉਹਨਾਂ ਦੇ ਨਾਲ ਨਾਦੇੜ ਵਿਚ ਭਾਣਾ ਵਰਤ ਗਿਆ ।

ਇਸ ਸੰਬੰਧ ਵਿਚ ਮੈਂ ਹੁਣ ਗੁਰੂ ਗੋਬਿੰਦ ਸਿੰਘ ਦੇ ਪੰਜਾਬ ਛਡਕੇ ਬਹਾਦਰ ਸ਼ਾਹ ਨਾਲ ਦੱਖਣ ਵੱਲ ਤੁਰਨ ਦੇ ਸਮਾਚਾਰ ਵਲ ਆਉਂਦਾ ਹਾਂ । ਕੀ ਗੁਰੂ ਸਾਹਿਬ ਬਹਾਦਰ ਸ਼ਾਹ ਅੱਗੇ ਆਪਣਾ ਮੁਕੱਦਮਾ ਰਖਣਾ ਚਾਹੁੰਦੇ ਸਨ, ਜਿਸਨੂੰ ਪੇਸ਼ ਕਰਨ ਲਈ ਉਹ ਬਹਾਦਰ ਸ਼ਾਹ ਦੇ ਨਾਲ ਨਾਲ ਦੱਖਣ ਵਲ ਚਲੇ ਗਏ ? ਉਹਨਾਂ ਦਾ ਮੁਕੱਦਮਾ ਕੀ ਸੀ ? ਕੀ ਉਹ ਸਰਹਿੰਦ ਦੇ ਨਵਾਬ ਨੂੰ ਸਾਹਿਬਜ਼ਾਦਿਆਂ ਦੇ ਕਤਲ ਦੀ ਸਜ਼ਾ ਦਿਵਾਉਣਾ ਚਾਹੁੰਦੇ ਸਨ ਤੇ ਫਿਰ ਆਪ ਆਨੰਦਪੁਰ ਆਕੇ ਅਮਨ ਸ਼ਾਂਤੀ ਨਾਲ ਰਹਿਣਾ ਚਾਹੁੰਦੇ ਸਨ ? ਇਸ ਪ੍ਰਸ਼ਨ ਦਾ ਉੱਤਰ ਕੇਵਲ 'ਨਹੀਂ' ਹੋ ਸਕਦਾ ਹੈ ।

ਮੇਰਾ ਮਤ ਹੈ ਕਿ ਗੁਰੂ ਸਾਹਿਬ ਦੱਖਣ ਆਪਣੀ ਮਰਜ਼ੀ ਨਾਲ ਨਹੀਂ ਗਏ । ਇਥੇ ਲਾਰਿਆਂ ਦਾ ਸਵਾਲ ਨਹੀਂ । ਬਹਾਦਰ ਸ਼ਾਹ ਗੁਰੂ ਸਾਹਿਬ ਨੂੰ ਕੀ ਲਾਰਾ ਦੇ ਸਕਦਾ ਸੀ ? ਕੀ ਵਚਨ ਦੇ ਸਕਦਾ ਸੀ ਜਿਹੜਾ ਉਸਨੇ ਪੂਰਾ ਨਾ ਕੀਤਾ ? ਇਸਦਾ ਉੱਤਰ ਵੀ ਉਪਰੋਕਤ ਹੀ ਹੈ ।

ਮੇਰਾ ਮਤ ਹੈ ਕਿ ਬਹਾਦਰ ਸ਼ਾਹ ਗੁਰੂ ਸਾਹਿਬ ਨੂੰ ਇਕ ਪ੍ਰਕਾਰ ਘੇਰ ਕੇ ਦੱਖਣ ਵਿਚ ਲੈ ਗਿਆ ਤਾ ਜੋ ਗੁਰੂ ਸਾਹਿਬ ਉਸ ਦੀ ਗੈਰਹਾਜ਼ਰੀ ਵਿਚ ਪੰਜਾਬ ਵਿਚ ਆਕੇ ਕੋਈ ਸੈਨਿਕ ਵਿਦਰੋਹ ਨਾ ਕਰ ਦੇਣ । ਤੇ ਫਿਰ ਉਹ ਕੁਝ ਚਿਰ ਨਾਦੇੜ ਰਹਿਣ ਪਿਛੋਂ ਜਿਥੇ ਕਿ ਬਹਾਦਰ ਸ਼ਾਹ ਉਹਨਾਂ ਦੇ ਵਿਚਰਨ ਉਤੇ ਕੜੀ ਨਜ਼ਰ ਰਖ ਰਿਹਾ ਸੀ, ਆਪਣੀ ਮ੍ਰਿਤੂ ਦਾ ਦਿਖਾਵਾ ਕਰਕੇ ਉਥੋਂ ਨਿਕਲ ਆਏ । ਅਜਿਹਾ ਦਿਖਾਵਾ ਯੁਧ ਵਿਚ ਇਕ ਸਰਵ ਪ੍ਰਵਾਨ ਦਾਓ ਪੇਚ ਹੈ । ਗੁਰੂ ਸਾਹਿਬ ਮਾਛੀਵਾੜੇ ਤੋਂ ਚਲਕੇ ਦੁਰਾਹੇ ਲਾਗੇ ਪਿੰਡ ਕਣੇਚ ਤਕ ਵੀ ਇਕ ਮੁਸਲਮਾਨ ਪੀਰ ਦਾ ਭੇਸ ਬਣਾ ਕੇ ਆਏ ਸਨ । ਮੁਕਤਸਰ ਦੀ ਲੜਾਈ ਵਿਚ ਵੀ ਮਾਝੇ ਦੇ ਸਿੰਘਾਂ ਨੇ ਝਾੜੀਆਂ ਉਤੇ ਕਪੜੇ ਪਾਕੇ ਤੇ ਮੁੜ ਮੁੜ ਜੈ ਕਾਰੇ ਗਜਾ ਕੇ ਸਰਹਿੰਦ ਦੀ ਫੌਜ਼ ਨੂੰ ਇਹ ਵਿਸ਼ਵਾਸ ਕਰਵਾ ਦਿਤਾ ਸੀ ਕਿ ਉਥੇ ਸਿੰਘਾਂ ਦੀ ਇਕ ਟੁਕੜੀ ਸੈਨਾ ਉਨ੍ਹਾਂ ਦੇ ਮੁਕਾਬਲੇ ਉਤੇ ਖੜੀ ਹੈ ।

ਤੇ ਫਿਰ ਜਿਵੇਂ ਸਾਰੇ ਸਿੱਖ ਇਤਿਹਾਸਕਾਰ ਡਾਕਟਰ ਗੰਡਾ ਸਿੰਘ ਸਣੇ ਮੰਨਦੇ ਹਨ ਕਿ ਬੰਦਾ ਬਹਾਦਰ ਨੇ ਆਪਣੇ ਆਪ ਨੂੰ ਕਦੇ ਵੀ ਗੁਰੂ ਨਹੀਂ ਅਖਵਾਇਆ ਤਾਂ ਫਿਰ ਅਖ਼ੀਰਲੇ ਸਮੇਂ ਤਕ ਉਸਦੇ ਅੰਗ ਸੰਗ ਹੋ ਕੇ ਲੜਨ ਵਾਲੇ ਸਿੰਘਾਂ ਤੇ ਉਹਨਾਂ ਦੇ ਸਮਰਥਕਾਂ ਨੂੰ ਬੰਦਈ ਕਿਸਨੇ ਕਿਹਾ ਤੇ ਕਿਉਂ ? ਸਪਸ਼ਟ ਹੈ ਇਹ ਉਕਤੀ ਬਾਬਾ ਬਿਨੋਦ ਸਿੰਘ ਤੇ ਬਾਬਾ ਕਾਹਨ ਸਿੰਘ ਦੇ ਸਮਰਥਕਾਂ ਨੇ ਵਰਤੀ ਜਦੋਂ ਬੰਦਾ ਬਹਾਦਰ ਦੀ ਸ਼ਹੀਦੀ ਤੋਂ

ਪਿੱਛੋਂ ਅੰਮ੍ਰਿਤਸਰ ਵਿੱਚ ਦੀਵਾਲੀ ਦੇ ਉਤਸਵ ਉੱਤੇ ਇਕੱਠੇ ਹੋਏ ਚੜ੍ਹਾਵੇ ਨੂੰ ਵੰਡਣ ਦਾ ਸਵਾਲ ਉਠਿਆ। ਬਾਬਾ ਬਿਨੋਦ ਸਿੰਘ ਤੇ ਬਾਬਾ ਕਾਹਨ ਸਿੰਘ ਨੇ ਉਨ੍ਹਾਂ ਦੇ ਬੰਦਾ ਬਹਾਦੁਰ ਦੇ ਨਾਲ ਝਗੜੇ ਵਿਚ ਉਨ੍ਹਾਂ ਦਾ ਵਿਰੋਧ ਕਰਨ ਵਾਲਿਆਂ ਨੂੰ ਬੰਦਈ ਆਖਿਆ, ਜੋ ਇਸ ਗੱਲ ਦਾ ਪ੍ਰਮਾਣ ਹੈ ਕਿ ਉਹਨਾਂ ਨੇ ਖ਼ਾਲਸੇ ਵਿਚ ਬੰਦਾ ਬਹਾਦਰ ਵਿਰੁਧ ਚੋਖਾ ਵਿਰੋਧ ਉਤਪੰਨ ਕੀਤਾ ਹੋਇਆ ਸੀ।

1721 ਈਸਵੀ ਵਿਚ, ਡਾਕਟਰ ਗੰਡਾ ਸਿੰਘ ਅਨੁਸਾਰ ਵੀ, ਮਾਤਾ ਸੁੰਦਰੀ ਨੇ ਭਾਈ ਮਨੀ ਸਿੰਘ ਨੂੰ ਹਰਿਮੰਦਰ ਸਾਹਿਬ ਦਾ ਗ੍ਰੰਥੀ ਥਾਪ ਕੇ ਭੇਜਿਆ। ਇਨ੍ਹਾਂ ਪੰਜਾਂ ਸਾਲਾਂ ਵਿਚ ਮੁਗਲਾਂ ਵਲੋਂ ਸਿੰਘਾਂ ਵਲ ਇਤਨੀ ਸਹਿਨਸ਼ੀਲਤਾ ਕਿਵੇਂ ਆ ਗਈ? ਕੀ ਇਹ ਇਸ ਗੱਲ ਦਾ ਪ੍ਰਮਾਣ ਨਹੀਂ ਕਿ ਉਸੇ ਸਮੇਂ ਸਿੰਘਾਂ ਨੇ ਬਾਬਾ ਕਾਹਨ ਸਿੰਘ ਤੇ ਬਿਨੋਦ ਸਿੰਘ ਦੇ ਪ੍ਰਭਾਵ ਅਧੀਨ ਮੁਗ਼ਲਾਂ ਨਾਲ ਕਿਸੇ ਪ੍ਰਕਾਰ ਦੀ ਸੁਲਹ ਸਫ਼ਾਈ ਕਰ ਲਈ ਹੋਈ ਸੀ?

ਵੱਡੀ ਗੱਲ ਤਾਂ ਇਹ ਹੈ ਕਿ ਜਦੋਂ ਬੰਦਾ ਬਹਾਦਰ ਦੀ ਅਗਵਾਈ ਵਿਚ ਸਿੰਘਾਂ ਨੇ ਮੁਗ਼ਲਾਂ ਨੂੰ ਪੰਜਾਬ ਵਿਚੋਂ ਨਿਕਲ ਜਾਣ ਦੇ ਕੰਢੇ ਤਕ ਲੈ ਆਂਦਾ ਸੀ ਇਹ ਕਿਵੇਂ ਹੋ ਸਕਦਾ ਹੈ ਕਿ ਮੁਗ਼ਲ ਦਰਬਾਰ ਦਿੱਲੀ ਵਿਚ ਬੈਠੀ ਮਾਤਾ ਸੁੰਦਰੀ ਨੂੰ ਆਪਣੇ ਹੱਕ ਵਿਚ ਵਰਤਣ ਦਾ ਯਤਨ ਨਾ ਕਰੇ। ਦਿੱਲੀ ਵਿਚ ਮੁਗ਼ਲ ਅਧਿਕਾਰੀ ਰਾਜਨੀਤੀ ਦੇ ਪਿੜ ਵਿਚ ਬੰਦੇ ਸਨ ਜਾਂ ਕੋਈ ਦੇਵ ਲੋਕ ਦੇ ਸਾਧੂ? ਦੇਵ ਲੋਕ ਦੇ ਸਾਧੂ ਵੀ ਸ਼ਾਇਦ ਇਸ ਪ੍ਰਕਾਰ ਰਾਜਨੀਤੀ ਤੋਂ ਨਿਰਲੇਪ ਨਹੀਂ ਹੋ ਸਕਦੇ।

ਇਕ ਹੋਰ ਵਿਚਾਰ ਯੋਗ ਗੱਲ ਇਹ ਹੈ ਕਿ ਮੁਹੰਮਦ ਸੂਫੀ ਵਾਰਿਦ, ਜਿਸ ਦਾ ਹਵਾਲਾ ਡਾਕਟਰ ਗੰਡਾ ਸਿੰਘ ਦਿੰਦੇ ਹਨ, ਆਪਣੀ ਲਿਖਤ **ਮੀਰਾਤਿ ਵਾਰਦਾਤ** ਵਿਚ ਬੰਦਾ ਬਹਾਦਰ ਦੀ ਸ਼ਕਲ ਗੁਰੂ ਗੋਬਿੰਦ ਸਿੰਘ ਜੀ ਨਾਲ ਮਿਲਦੀ ਜੁਲਦੀ ਦਸਦਾ ਹੈ। ਉਹ ਦਰਮਿਆਨੇ ਕਦ ਦਾ ਤੇ ਕਣਕਵੰਨਾ, ਪਤਲੇ ਸਰੀਰ ਦਾ ਸੀ। ਉਸ ਦੇ ਨੈਣ ਨਕਸ਼, ਤਿੱਖੀਆਂ ਚਮਕਦੀਆਂ ਅੱਖਾਂ ਉਸਦੇ ਵੈਰੀਆਂ ਦੇ ਮਨਾਂ ਉਤੇ ਵੀ ਉਸ ਦੀ ਮਹਾਨਤਾ ਦਾ ਪ੍ਰਭਾਵ ਪਾਂਦੀਆਂ ਸਨ। ਉਸ ਦੀ ਸੰਤਾਨ ਅਜੇ ਤਕ ਆਪਣੇ ਆਪ ਨੂੰ ਸੋਢੀ ਆਖਦੀ ਹੈ। ਉਸ ਨੇ ਆਪਣੇ ਮੁਖ ਕਿਲੇ ਦਾ ਨਾਮ ਲੋਹਗੜ੍ਹ ਰਖਿਆ ਸੀ ਜਿਹੜਾ ਆਨੰਦਪੁਰ ਸਾਹਿਬ ਵਿਚ ਵੀ ਇਕ ਕਿਲੇ ਦਾ ਨਾਮ ਹੈ ਤੇ ਆਪਣੇ ਪੁੱਤਰਾਂ ਦੇ ਨਾਮ ਅਜੀਤ ਸਿੰਘ, ਜੁਝਾਰ ਸਿੰਘ ਆਦਿ ਰੱਖੇ। ਇਹ ਗੱਲ ਭਾਵੇਂ ਸੰਯੋਗ ਦੀ ਕਹੀ ਜਾ ਸਕਦੀ ਹੈ, ਬੰਦਾ ਬਹਾਦਰ ਦੀ ਇਕ ਪਤਨੀ ਦਾ ਨਾਮ ਵੀ ਸਾਹਿਬ ਕੌਰ ਸੀ। ਉਹ ਵਜ਼ੀਰਾਬਾਦ ਦੇ ਇਕ ਖਤਰੀ ਦੀ ਧੀ ਸੀ, ਤੇ ਹੋ ਸਕਦਾ ਹੈ ਉਸਦਾ ਇਹ ਨਾਮ ਵਿਆਹ ਤੋਂ ਪਿਛੋਂ ਹੀ ਰਖਿਆ ਗਿਆ ਹੋਵੇ।

ਮੁਗਲ ਦਰਬਾਰ ਦੇ ਅਮੀਰਾਂ, ਵਜ਼ੀਰਾਂ ਦੇ ਪਤਰਾਂ ਵਿਚ ਉਸਨੂੰ ਹਮੇਸ਼ਾ ਗੁਰੂ ਹੀ ਕਿਹਾ ਗਿਆ ਹੈ ਅਤੇ ਇਹ ਗੱਲ ਵੀ ਪੱਕੀ ਹੈ ਕਿ ਜਿਹੜੇ ਪ੍ਰਮੁਖ ਸਿੰਘ ਫ਼ਤਹ ਸਿੰਘ,

ਆਲੀ ਸਿੰਘ ਬੰਦਾ ਬਹਾਦਰ ਨੂੰ ਸਿਹਰ ਖੇੜੇ ਜਾ ਕੇ ਮਿਲੇ, ਉਹ ਉਸ ਨੂੰ ਗੁਰੂ ਗੋਬਿੰਦ ਸਿੰਘ ਹੀ ਸਮਝਦੇ ਸਨ। ਨਾਦੇੜ ਤੋਂ ਉਸ ਦੇ ਨਾਲ ਆਏ ਸਿੰਘਾਂ, ਬਾਜ ਸਿੰਘ ਤੇ ਉਸ ਦੇ ਤਿੰਨ ਭਰਾਵਾਂ ਤਰੇਹਣ ਬਾਵੇ, ਬਿਨੋਦ ਸਿੰਘ ਤੇ ਕਾਹਨ ਸਿੰਘ ਵਿਚੋਂ ਕੇਵਲ ਬਾਵੇ ਹੀ ਉਸ ਨਾਲੋਂ ਟੁੱਟੇ, ਬਾਜ ਸਿੰਘ ਤੇ ਉਸ ਦੇ ਭਰਾ ਜਿੰਨ੍ਹਾਂ ਦੀ ਪਾਲਣਾ ਬਚਪਨ ਤੋਂ ਹੀ ਗੁਰੂ ਗੋਬਿੰਦ ਮਿੰਘ ਜੀ ਵਲੋਂ ਹੋਈ ਸੀ, ਅਖੀਰ ਤਕ ਉਸ ਨਾਲ ਜੁੜੇ ਰਹੇ। ਇਸੇ ਤਰ੍ਹਾਂ ਭਾਈ ਫ਼ਤਹ ਸਿੰਘ, ਸਲੌਨੀ ਵਾਲੇ ਆਲੀ ਸਿੰਘ, ਮਾਲੀ ਸਿੰਘ ਵੀ ਅਖੀਰ ਦਮ ਤਕ ਉਸ ਦੇ ਨਾਲ ਰਹੇ। ਦਇਆ ਸਿੰਘ ਤੇ ਰਣ ਸਿੰਘ ਭੱਲੇ ਬਾਰੇ, ਜਿਹੜੇ ਉਸ ਨਾਲ ਨਾਦੇੜ ਤੋਂ ਆਏ ਸਨ, ਇਸ ਮਾਮਲੇ ਵਿਚੋਂ ਕੋਈ ਸੂਚਨਾ ਪ੍ਰਾਪਤ ਨਹੀਂ।

ਅਸਾਂ ਦੋ ਪਰਿਕਲਪਨਾਵਾਂ ਵਿਚੋਂ ਇਕ ਨੂੰ ਚੁਣਨਾ ਹੈ। ਇਕ ਪਰਿਕਲਪਨਾ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਵਰ ਨਾਲ ਮਾਧੋਦਾਸ ਵੈਰਾਗੀ, ਜਿਸ ਨੂੰ ਯੁੱਧ ਦੀ ਕਲਾ ਦਾ ਕੋਈ ਅਭਿਆਸ ਨਹੀਂ ਸੀ ਇਕ ਦਮ ਇਕ ਵੱਡਾ ਯੁੱਧ ਨੇਤਾ ਬਣ ਗਿਆ। ਦੂਜੀ ਪਰਿਕਲਪਨਾ ਇਹ ਹੈ ਕਿ ਇਤਿਹਾਸ ਵਿਚ ਏਡੇ ਵੱਡੇ ਪਰਾਕ੍ਰਮ ਕਰਨ ਵਾਲਾ ਗੁਰੂ ਗੋਬਿੰਦ ਸਿੰਘ ਆਪ ਸੀ। ਇਨ੍ਹਾਂ ਦੋਹਾਂ ਕਲਪਨਾਵਾਂ ਨੂੰ ਮੰਨਣ ਵਿਚ ਕਠਿਨਾਈਆਂ ਉਤਪੰਨ ਹੁੰਦੀਆਂ ਹਨ। ਤੇ ਜਿਵੇਂ ਵਿਗਿਆਨ ਦਾ ਅਸੂਲ ਹੈ, ਜਿਹੜੀ ਕਲਪਨਾ ਵਿਚ ਘਟ ਕਠਿਨਾਈਆਂ ਪੇਸ਼ ਆਉਂਦੀਆਂ ਹਨ ਉਹ ਮੰਨਣਯੋਗ ਹੈ। ਅੰਤ ਵਿਚ ਮੈਂ ਸਿੱਖ ਪੰਥ ਅੱਗੇ ਇਹ ਪ੍ਰਸਤਾਵ ਰਖਦਾ ਹਾਂ ਕਿ ਉਹ ਸਾਡੇ ਇਤਿਹਾਸ ਨੂੰ ਵਿਗਿਆਨਕ ਦ੍ਰਿਸ਼ਟੀ ਨਾਲ ਵਾਚੇ, ਵਰਾਂ ਤੇ ਕਰਾਮਾਤਾਂ ਨਾਲ ਦੁਰਗਮ ਸਮੱਸਿਆਵਾਂ ਨੂੰ ਸਾਧਣ ਦਾ ਯਤਨ ਨਾ ਕਰੇ। ਮਹਾਂਪੁਰਖਾਂ ਦੀ ਕਰਾਮਾਤ ਇਸੇ ਵਿਚ ਹੁੰਦੀ ਹੈ ਕਿ ਉਹ ਆਪਣੇ ਅਨੁਯਾਈਆਂ ਦੇ ਮਨਾਂ ਵਿਚ ਇਕ ਪਵਿੱਤਰ ਦ੍ਰਿੜ੍ਹਤਾ ਉਤਪੰਨ ਕਰ ਦਿੰਦੇ ਹਨ, ਜਿਸ ਦੇ ਬਲ ਨਾਲ ਉਹ ਅਜਿਹੇ ਪਰਾਕ੍ਰਮ ਕਰ ਦਿੰਦੇ ਹਨ ਜੋ ਅਣਵਿਗਿਆਨਕ ਮਨ ਨੂੰ ਕਰਾਮਾਤਾਂ ਜਾਪਦੇ ਹਨ। ਅਸੀਂ ਬੰਦਾ ਬਹਾਦਰ ਦੇ ਜੀਵਨ ਨੂੰ ਇਕ ਅਸਮਾਨੋਂ ਡਿਗੀ ਕਰਾਮਾਤ ਨਾ ਸਮਝੀਏ, ਗੁਰੂ ਗੋਬਿੰਦ ਸਿੰਘ ਦਾ ਇਕ ਇਤਿਹਾਸਕ ਚੋਜ ਸਮਝੀਏ।

ਮੇਰੇ ਵਿਚਾਰ ਵਿਚ ਉਸ ਸਮੇਂ, ਅਰਥਾਤ 1716 ਤੋਂ ਪਿਛੋਂ ਖ਼ਾਲਸੇ ਵਿਚ ਬੰਦਾ ਬਹਾਦਰ ਦੇ ਅੰਤ ਵਿਚ ਹਾਰ ਜਾਣ ਤੇ ਦਿੱਲੀ ਵਿਚ ਘੋਰ ਤਸੀਹੇ ਸਹਿ ਕੇ ਸ਼ਹੀਦੀ ਪਾਣ ਦੀ ਗੱਲ ਨੂੰ ਗੁਰੂ ਗੋਬਿੰਦ ਸਿੰਘ ਦੇ ਪਰਾਕ੍ਰਮੀ ਜੀਵਨ ਦੇ ਉਤਾਰ ਚੜ੍ਹਾਉ ਦਾ ਸਿਲਸਿਲਾ ਨ ਮੰਨਣ ਦੀ ਰੁਚੀ ਨਹੀਂ ਸੀ।

ਮੈਂ ਖ਼ਾਲਸਾ ਪੰਥ ਅੱਗੇ ਇਸ ਨਾਟਕ ਰਾਹੀਂ ਗੁਰੂ ਗੋਬਿੰਦ ਸਿੰਘ ਦੀ ਮਹਾਨਤਾ ਵਲ ਆਪਣੀ ਸ਼ਰਧਾ ਦਰਸਾਣ ਦਾ ਯਤਨ ਕੀਤਾ ਹੈ। ਇਸ ਯਤਨ ਵਿਚ ਮੇਰੀ ਪਰਿਕਲਪਨਾ ਜੇ ਸਿੱਖ ਪੰਥ ਨੂੰ ਪ੍ਰਵਾਨ ਨਾ ਹੋਵੇ ਤਾਂ ਮੈਂ ਇਸ ਨੂੰ ਸਹੀ ਕਹਿਣ ਦਾ ਹਠ ਨਹੀਂ ਕਰਦਾ।